











18 ਅਪ੍ਰੈਲ 2022 ਨੂੰ ਸ੍ਰੀ ਸਤਿਗੁਰੂ ਉਦੈ ਸਿੰਘ ਜੀ ਨੇ ਸ੍ਰੀ ਭੈਣੀ ਸਾਹਿਬ ਵਿਖੇ ਇੱਕ ਵਿਸ਼ਾਲ ਹਾਲ ਦੀ ਉਸਾਰੀ ਲਈ ਨੀਂਹ ਪੱਥਰ ਰੱਖਣ ਦੀ ਕਿਰਪਾ ਕੀਤੀ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਸੁਪਨੇ ਨੂੰ ਸਾਕਾਰ ਕਰਨ ਲਈ ਹਜ਼ੂਰ ਸਤਿਗੁਰੂ ਜੀ ਨੇ ਵੱਡੇ ਮੰਦਰ ਦੀ ਉਸਾਰੀ ਦਾ ਸ਼ੁੱਭ ਆਰੰਭ ਕੀਤਾ, ਜਿਸ ਦਾ ਉਦੇਸ਼ ਹੈ ਕਿ ਵੱਧ ਤੋਂ ਵੱਧ ਗਿਣਤੀ ਵਿੱਚ ਸਾਧ ਸੰਗਤ ਇਕੱਤਰ ਹੋ ਕੇ ਨਾਮ ਸਿਮਰਨ ਅਤੇ ਹਰਿ ਜੱਸ ਕਰੇ। ਉਪਰੋਕਤ ਤਸਵੀਰਾਂ ਨੀਂਹ ਪੱਥਰ ਰੱਖਣ ਦੇ ਸ਼ੁੱਭ ਸਮੇਂ ਦੀਆਂ ਹਨ।

ਤਸਵੀਰਾਂ - ਸੂਰਤ ਪਾਲ ਸਿੰਘ

# ਵਰਿਆਮ

ਮਈ 2022

ਜਿਲਦ-47

ਅੰਕ- 7


ਬਾਨੀ ਸੰਪਾਦਕ
ਸ੍ਰ. ਜਗਦੀਸ਼ ਸਿੰਘ 'ਵਰਿਆਮ'
ਸ਼੍ਰੋਮਣੀ ਪੰਜਾਬੀ ਸਾਹਿਤਕ ਪੱਤਰਕਾਰ

ਸੰਪਾਦਕ : ਡਾ. ਰਜਵੰਤ ਕੌਰ

ਸੰਪਰਕ : 98786-16996, 98143-18720

| ਦਫਤਰ ਦਾ ਪਤਾ: | Office Address : |
|---|---|
| ਮਾਸਿਕ ਵਰਿਆਮ | Monthly WARYAM |
| ਲਾਡੋਵਾਲੀ ਰੋਡ | |
| (ਸਾਹਮਣੇ ਸੈਂਟਰਲ ਟਾਊਨ) | Ladowali Road. |
| ਜਲੰਧਰ- ੧੪੪੦੦੧ | Opp. Central Town, |
| | Jalandhar-144001 |


## ਵਰਿਆਮ ਦੇ ਦਰ

| | |
|---|---|
| ਇਹ ਅੰਕ | ੪੦-੦੦ ਰੁਪਏ |
| ਸਲਾਨਾ ਚੰਦਾ | ੪੦੦-੦੦ ਰੁਪਏ |
| ਜੀਵਨ ਮੈਂਬਰ | ੧੦੦੦੦-੦੦ ਰੁਪਏ |
| ਵਿਦੇਸ਼ ਲਈ | ੫੦ ਪੌਂਡ ਜਾਂ ੬੦ ਡਾਲਰ ਅਮਰੀਕੀ |
| ਹਵਾਈ ਡਾਕ ਰਾਹੀਂ | (ਸਾਲਾਨਾ) |

ਚੈਕ ਡਰਾਫਟ ਕੇਵਲ Waryam ਦੇ ਨਾਂਅ ਤੇ ਹੀ ਭੇਜੇ ਜਾਣ

## ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪੱਤਰ ਨੰਬਰ ੩-੧-੭੭ ਐਡੀਟਰਜ਼, ਮਿਤੀ ੩-੩-੭੭ ਰਾਹੀਂ ਪੰਜਾਬ ਭਰ ਦੇ ਸਕੂਲਾਂ, ਕਾਲਜਾਂ ਤੇ ਲਾਇਬਰੇਰੀਆਂ ਲਈ ਪ੍ਰਵਾਨ ਹੈ।



## ਤਤਕਰਾ




**WARYAM** Current A/C No.
607201010050208
IFSC/RTGS Code :UBIN0560723
Union Bank of India Rama Mandi Jalandhar City
E-mail : editor@waryam.com,
drrajwant@waryam.com,
jagdishsinghwariam@gmail.com
drrajwant@gmail.com

# ਕੁਦਰਤ ਦਾ ਵਰਦਾਨ – ਰੁੱਖ

ਸੁਖ-ਸ਼ਾਂਤੀ-ਸਮਰਿਧੀ ਤੇ ਹਰਿਆਲੀ ਦੇ ਪ੍ਰਤੀਕ ਰੁੱਖ ਜਨਮਾਂ ਜਨਮਾਂਤਰਾਂ ਤੋਂ ਇਸ ਧਰਤੀ ਨੂੰ ਨਿਵਾਜਦੇ ਆ ਰਹੇ ਹਨ। ਮਨੁੱਖ ਦੀ ਹੋਂਦ ਤੋਂ ਪਹਿਲਾਂ ਤੋਂ ਹੀ ਰੁੱਖ ਧਰਤੀ ਨੂੰ ਆਪਣੀਆਂ ਬੇਸ਼ੁਮਾਰ ਨਿਆਮਤਾਂ ਬਖ਼ਸ਼ ਰਹੇ ਹਨ। ਰੁੱਖ ਕੁਦਰਤ ਦਾ ਅਣਮੁੱਲਾ ਵਰਦਾਨ ਹਨ। ਸਾਨੂੰ ਰੁੱਖਾਂ ਦਾ ਸਤਿਕਾਰ ਕਰਨਾ ਚਾਹੀਦਾ ਹੈ ਕਿਉਂਕਿ ਇਹ ਕੁਦਰਤ ਦਾ ਅਭਿੰਨ ਅੰਗ ਹਨ। ਕੁਦਰਤ ਦੇ ਕਣ ਕਣ ਵਿੱਚ ਪਰਮਾਤਮਾ ਦਾ ਵਾਸ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਕੁਦਰਤ ਵਿੱਚ ਵਸੇ ਪਰਮਾਤਮਾ ਉੱਤੇ ਵਾਰੀ ਜਾਂਦੇ ਹਨ– **ਬਲਿਹਾਰੀ ਕੁਦਰਤਿ ਵਸਿਆ। ਤੇਰਾ ਅੰਤੁ ਨ ਜਾਈ ਲਖਿਆ।।** ਇਹਨਾਂ ਰੁੱਖਾਂ ਸਦਕਾ ਹੀ ਕੁਦਰਤ ਨੇ ਆਪਣਾ ਸੰਤੁਲਨ ਬਣਾ ਕੇ ਰੱਖਿਆ ਹੋਇਆ ਹੈ। ਇਹਨਾਂ ਰੁੱਖਾਂ ਦੇ ਅਣਗਿਣਤ ਉਪਕਾਰਾਂ ਕਰ ਕੇ ਹੀ ਧਰਤੀ ਤੇ ਮਨੁੱਖੀ ਜੀਵਨ ਟਿਕਿਆ ਹੋਇਆ ਹੈ।

ਰੁੱਖਾਂ ਦੀ ਵੱਡਮੁੱਲੀ ਦਾਤ ਹੈ – ਆਕਸੀਜਨ ਜੋ ਮਨੁੱਖ ਅਤੇ ਸਮੂਹ ਜਗਤ ਦੇ ਪ੍ਰਾਣੀਆਂ ਨੂੰ ਸਾਹ ਲੈਣ ਵਿੱਚ ਸਹਾਈ ਹੁੰਦੀ ਹੈ। ਪ੍ਰਕਾਸ਼ ਸੰਸ਼ਲੇਸ਼ਣ (Photosynthesis) ਦੀ ਪ੍ਰਕਿਰਿਆ ਨਾਲ ਰੁੱਖ ਹਵਾ ਵਿੱਚ ਮੌਜੂਦ ਕਾਰਬਨ ਡਾਈਡਾਕਸਾਈਡ ਗੈਸ (ਜੋ ਕਿ ਪ੍ਰਾਣੀਆਂ ਲਈ ਹਾਨੀਕਾਰਕ ਹੈ) ਆਪਣੇ ਅੰਦਰ ਸੋਖ ਲੈਂਦੇ ਹਨ ਅਤੇ ਪ੍ਰਾਣ ਵਾਯੂ ਆਕਸੀਜਨ ਹਵਾ ਵਿੱਚ ਛੱਡ ਦੇਂਦੇ ਹਨ, ਜਿਸ ਨਾਲ ਆਲ਼ਾ ਦੁਆਲ਼ਾ ਸਵੱਛ ਅਤੇ ਪ੍ਰਦੂਸ਼ਣ ਰਹਿਤ ਹੁੰਦਾ ਹੈ। ਪਿਛਲੇ ਦੋ ਸਾਲਾਂ ਵਿੱਚ ਅਸੀਂ ਵੇਖਿਆ ਕਿ ਕਿਵੇਂ ਕਰੋਨਾ ਕਾਲ ਵਿੱਚ ਆਕਸੀਜਨ ਦੀ ਕਮੀ ਨਾਲ ਮਨੁੱਖੀ ਜੀਵਨ ਤੇ ਬਣ ਆਈ ਸੀ। ਹਜ਼ਾਰਾਂ ਜ਼ਿੰਦਗੀਆਂ ਆਕਸੀਜਨ ਦੀ ਕਮੀ ਕਰ ਕੇ ਖਤਮ ਹੋ ਗਈਆਂ। ਇਹਨਾਂ ਜ਼ਿੰਦਗੀਆਂ ਨੂੰ ਹਜ਼ਾਰਾਂ ਲੱਖਾਂ ਰੁਪਏ ਖਰਚ ਕੇ ਵੀ ਬਚਾਇਆ ਨਾ ਜਾ ਸਕਿਆ। ਸਾਨੂੰ ਕੁਦਰਤ ਦਾ ਸ਼ੁਕਰਗੁਜ਼ਾਰ ਹੋਣਾ ਚਾਹੀਦਾ ਹੈ ਕਿ ਉਸ ਨੇ ਰੁੱਖਾਂ ਦੇ ਰੂਪ ਵਿੱਚ ਸਾਨੂੰ ਸਾਹ ਬਖਸ਼ ਕੇ ਸਾਡੇ ਤੇ ਕਿੱਡਾ ਵੱਡਾ ਉਪਕਾਰ ਕੀਤਾ ਹੈ ਜੋ ਕਿ ਬਿਨਾ ਕੁੱਝ ਜਤਾਏ ਤੇ ਬਿਨਾਂ ਕੁੱਝ ਵਸੂਲੇ ਸਦੀਆਂ ਤੋਂ ਸਾਨੂੰ ਆਕਸੀਜਨ ਪ੍ਰਦਾਨ ਕਰ ਰਹੇ ਹਨ। ਮਨੁੱਖ ਦਾ ਸੁਭਾਅ ਹੈ ਕਿ ਜਦੋਂ ਤੱਕ ਉਸ ਨੂੰ ਕੁੱਝ ਸਹਿਜੇ ਹੀ ਪ੍ਰਾਪਤ ਹੋ ਰਿਹਾ ਹੋਵੇ, ਉਸਨੂੰ ਉਸ ਦੀ ਕਦਰ ਨਹੀਂ ਹੁੰਦੀ, ਪਰ ਜਦੋਂ ਉਸ ਦੀ ਕੀਮਤ ਤਾਰਨੀਂ ਪੈਂਦੀ ਹੈ ਤਾਂ ਫੇਰ ਉਸਨੂੰ ਪਰਮਾਤਮਾ ਦੀ ਬਖਸ਼ੀ ਦਾਤ ਦਾ ਮੁੱਲ ਸਮਝ ਆਉਂਦਾ ਹੈ।

ਰੁੱਖਾਂ ਦੇ ਅਣਗਿਣਤ ਲਾਭ ਹਨ। ਰੁੱਖਾਂ ਦੇ ਬਗੈਰ ਇਸ ਧਰਤੀ ਤੇ ਜੀਵਨ ਹੋਣਾ ਨਾਮੁਮਕਿਨ ਹੈ, ਕਿਉਂਕਿ ਰੁੱਖ ਹੀ ਆਕਸੀਜਨ ਬਣਾਉਣ ਦਾ ਇੱਕ ਮਾਤਰ ਸਰੋਤ ਹਨ। ਇਹ ਹਵਾ ਵਿੱਚੋਂ ਹਾਨੀਕਾਰਕ ਗੈਸਾਂ ਜਿਵੇਂ ਕਿ ਕਾਰਬਨ ਡਾਈਆਕਸਾਈਡ, ਕਾਰਬਨ ਮੋਨੋਆਕਸਾਈਡ, ਨਾਈਟਰਸ ਆਕਸਾਈਡ, ਅਮੋਨੀਆ ਅਤੇ ਔਜ਼ੋਨ ਨੂੰ ਆਪਣੇ ਅੰਦਰ ਸੋਖ ਕੇ ਹਵਾ ਨੂੰ ਸ਼ੁੱਧ ਕਰਦੇ ਹਨ। ਰੁੱਖ ਭੋਜਨ ਉਤਪੱਤੀ ਦਾ ਮੁੱਖ ਸਾਧਨ ਹਨ–ਸਾਰੇ ਫਲ, ਸਬਜ਼ੀਆਂ, ਬੀਜ, ਮਸਾਲੇ, ਗੂੰਦਾਂ, ਤੇਲ, ਸੁੱਕੇ ਮੇਵੇ ਆਦਿ ਰੁੱਖਾਂ ਤੋਂ ਹੀ ਪ੍ਰਾਪਤ ਹੁੰਦੇ ਹਨ। ਦੁੱਧ ਅਤੇ ਮਾਸ ਤੋਂ ਇਲਾਵਾ ਸਾਰੇ ਪਦਾਰਥ ਰੁੱਖਾਂ ਤੋਂ ਹੀ ਮਿਲਦੇ ਹਨ। ਇੱਥੋਂ ਤੱਕ ਕਿ ਦੁੱਧ ਦੇਣ ਵਾਲੇ ਜਾਨਵਰ ਅਤੇ ਜਿਨ੍ਹਾਂ ਜਾਨਵਰਾਂ ਦਾ ਮਾਸ ਮਨੁੱਖ ਖਾਂਦਾ ਹੈ, ਉਹ ਵੀ ਆਪਣੇ ਭੋਜਨ ਵਾਸਤੇ ਰੁੱਖਾਂ, ਬੂਟਿਆਂ ਅਤੇ ਘਾਹ ਤੇ ਹੀ ਨਿਰਭਰ ਕਰਦੇ ਹਨ। ਸਾਡੀ ਆਯੁਰਵੈਦਿਕ ਇਲਾਜ ਪ੍ਰਣਾਲੀ ਤਾਂ ਸੌ ਪ੍ਰਤੀਸ਼ਤ ਰੁੱਖਾਂ ਅਤੇ ਬੂਟਿਆਂ ਉੱਪਰ ਨਿਰਭਰ ਕਰਦੀ ਹੈ। ਜੜ੍ਹਾਂ ਤੋਂ ਲੈ ਕੇ ਫਲ, ਫੁੱਲ, ਬੀਜ, ਪੱਤੇ, ਟਹਿਣੀਆਂ, ਗੂੰਦ ਅਤੇ ਸੱਕ ਦੇਸੀ ਦਵਾਈਆਂ ਬਣਾਉਣ ਦੇ ਕੰਮ ਆਉਂਦੇ ਹਨ ਜੋ ਸਾਡੀ ਦੇਹ ਨੂੰ ਨਿਰੋਗ ਰੱਖਦੇ ਹਨ। ਇਸ ਤੋਂ ਇਲਾਵਾ ਰੁੱਖਾਂ ਦੀ ਲਕੜੀ ਤੋਂ ਬਾਲਣ ਅਤੇ ਊਰਜਾ ਪ੍ਰਾਪਤ ਕੀਤੀ ਜਾਂਦੀ ਹੈ। ਰੁੱਖਾਂ ਅਤੇ ਬੂਟਿਆਂ ਦੁਆਰਾ ਛੱਡਿਆ ਗਿਆ ਪਾਣੀ ਹਵਾ ਨੂੰ ਠੰਡਾ ਅਤੇ ਨਮ ਰੱਖਣ ਵਿੱਚ ਮਦਦ ਕਰਦਾ ਹੈ। ਇਸ ਤਰ੍ਹਾਂ ਜਿੱਥੇ ਜਿੰਨੇ ਜ਼ਿਆਦਾ ਰੁੱਖ ਹੋਣਗੇ, ਉੱਥੋਂ ਦਾ ਆਲ਼ਾ ਦੁਆਲ਼ਾ ਓਨਾ ਹੀ ਸ਼ੀਤਲ ਹੋਵੇਗਾ। ਪੰਛੀ ਆਪਣਾ ਘਰ (ਆਲਣਾ) ਰੁੱਖਾਂ ਤੇ ਹੀ ਬਣਾਉਂਦੇ ਹਨ ਅਤੇ ਰੁੱਖਾਂ ਤੇ ਲੱਗੇ ਫਲ ਖਾ ਕੇ ਤ੍ਰਿਪਤ ਹੁੰਦੇ ਹਨ। ਇਹ ਰੁੱਖ ਸਿਰਫ ਪੰਛੀਆਂ ਨੂੰ ਹੀ ਨਹੀਂ ਸਗੋਂ ਜੰਗਲੀ ਜੀਵਾਂ ਅਤੇ ਮਨੁੱਖਾਂ ਨੂੰ ਵੀ ਆਸਰਾ ਦਿੰਦੇ ਹਨ। ਜ਼ਿਆਦਾ ਗਰਮੀ ਵਿੱਚ ਰੁੱਖਾਂ ਦੀ ਛਾਂ ਹੀ ਭਾਲੀ ਜਾਂਦੀ ਹੈ ਅਤੇ ਮੀਂਹ ਕਣੀ ਵਿੱਚ ਵੀ ਰੁੱਖ ਆਸਰਾ ਦਿੰਦੇ ਹਨ। ਰੁੱਖ ਧਰਤੀ ਹੇਠਲੇ ਪਾਣੀ ਦਾ ਪੱਧਰ ਸਹੀ ਰੱਖਦੇ

ਹਨ, ਇਹਨਾਂ ਦੀਆਂ ਮਜ਼ਬੂਤ ਜੜ੍ਹਾਂ ਮਿੱਟੀ ਨੂੰ ਬੰਨ ਕੇ ਰੱਖਦੀਆਂ ਹਨ ਅਤੇ ਮੀਂਹ ਵਿੱਚ ਮਿੱਟੀ ਖੁਰਨ ਤੋਂ ਬਚਾਉਂਦੀਆਂ ਹਨ। ਇਸ ਨਾਲ ਜਮੀਨ ਦੀ ਉਪਜਾਊ ਸ਼ਕਤੀ ਬਰਕਰਾਰ ਰਹਿੰਦੀ ਹੈ। ਰੁੱਖ ਦੀ ਲਕੜੀ ਘਰ ਅਤੇ ਫਰਨੀਚਰ ਬਣਾਉਣ ਦੇ ਕੰਮ ਆਉਂਦੀ ਹੈ। ਸਾਡੇ ਘਰਾਂ ਅਤੇ ਦਫਤਰਾਂ ਦੇ ਦਰਵਾਜੇ, ਖਿੜਕੀਆਂ, ਅਲਮਾਰੀਆਂ ਅਤੇ ਹੋਰ ਸ਼ੈਲਫਾਂ ਆਦਿ ਰੁੱਖਾਂ ਦੀ ਲਕੜੀ ਤੋਂ ਹੀ ਬਣਦੇ ਹਨ। ਹੋਰ ਤਾਂ ਹੋਰ, ਮਰਨ ਤੋਂ ਬਾਅਦ ਜਦੋਂ ਸਰੀਰ ਨੂੰ ਅਗਨ ਭੇਟ ਕੀਤਾ ਜਾਂਦਾ ਹੈ, ਤਾਂ ਵੀ ਰੁੱਖਾਂ ਦੀ ਲਕੜੀ ਹੀ ਕੰਮ ਆਉਂਦੀ ਹੈ। ਇਸ ਤਰ੍ਹਾਂ ਅਸੀਂ ਦੇਖਦੇ ਹਾਂ ਕਿ ਜਨਮ ਤੋਂ ਲੈ ਕੇ ਮਰਨ ਤੱਕ ਰੁੱਖਾਂ ਦਾ ਸਾਡੇ ਜੀਵਨ ਵਿੱਚ ਅਹਿਮ ਸਥਾਨ ਹੈ।

ਰੁੱਖਾਂ ਦੇ ਐਨੇ ਉਪਯੋਗਾਂ ਤੋਂ ਜਾਣੂ ਹੋਣ ਦੇ ਬਾਵਜੂਦ ਵੀ ਮਨੁੱਖ ਨਵੀਨੀਕਰਨ ਤੇ ਸੁੰਦਰੀਕਰਨ ਦੀ ਹੋੜ ਵਿੱਚ ਲੱਗਾ ਹੋਇਆ ਕੁਦਰਤ ਦੇ ਅਸਲ ਭੰਡਾਰੇ ਜੰਗਲਾਂ ਨੂੰ ਵੱਢ ਵੱਢ ਕੇ ਕੰਕਰੀਟ ਦੇ ਜੰਗਲ ਤਿਆਰ ਕਰੀ ਜਾ ਰਿਹਾ ਹੈ। ਸੜਕਾਂ ਦੇ ਆਸੇ ਪਾਸੇ ਦੇ ਰੁੱਖਾਂ ਨੂੰ ਵੱਢ ਕੇ ਸੜਕਾਂ ਚੌੜੀਆਂ ਕਰਨਾ, ਪੁਲ, ਫਲਾਈਓਵਰ ਅਤੇ ਰਿਹਾਇਸ਼ੀ ਕਲੋਨੀਆਂ ਬਣਾਉਣ ਦੇ ਕੰਮ ਤੀਬਰ ਗਤੀ ਨਾਲ ਹੋ ਰਹੇ ਹਨ। ਪਹਿਲਾਂ ਹਰ ਛੋਟੇ ਵੱਡੇ ਘਰ ਵਿੱਚ ਰੁੱਖ ਲੱਗੇ ਹੁੰਦੇ ਸਨ। ਸਾਡੇ ਆਪਣੇ ਘਰ ਅਮਰੂਦ ਦਾ ਪੇੜ ਲੱਗਾ ਹੁੰਦਾ ਸੀ। ਹੁੰਦਾ ਸੀ – ਪਰ ਹੁਣ ਨਹੀਂ ਹੈ। ਘਰ ਵੜਦਿਆਂ ਇੰਝ ਮਹਿਸੂਸ ਹੁੰਦਾ ਹੈ ਜਿਵੇਂ ਘਰ ਦਾ ਕੋਈ ਵਡੇਰਾ ਛੱਡ ਕੇ ਚਲਾ ਗਿਆ ਹੈ। ਅੱਜਕਲ ਸੈਂਟਰਲ ਕੂਲਿੰਗ ਦਾ ਜ਼ਮਾਨਾ ਹੈ, ਜਿਸ ਵਿੱਚ ਬਾਹਰ ਦੀ ਕੁਦਰਤੀ ਹਵਾ ਨੂੰ ਇਮਾਰਤ ਦੇ ਅੰਦਰ ਨਹੀਂ ਆਣ ਦਿੱਤਾ ਜਾਂਦਾ ਸਗੋਂ ਏ.ਸੀ. ਲਗਾ ਕੇ ਹਵਾ ਦਾ ਸੰਚਾਰ ਕੀਤਾ ਜਾਂਦਾ ਹੈ। ਘਰਾਂ, ਬਜ਼ਾਰਾਂ, ਹਸਪਤਾਲਾਂ, ਸਰਕਾਰੀ ਅਤੇ ਗੈਰ ਸਰਕਾਰੀ ਦਫਤਰਾਂ ਦੀਆਂ ਇਮਾਰਤਾਂ ਇਸੇ ਤਰ੍ਹਾਂ ਦੀਆਂ ਬਣ ਰਹੀਆਂ ਹਨ। ਨਾ ਵਿਹੜੇ ਵਿੱਚ ਮੀਂਹ ਦੀ ਬੂੰਦ ਡਿੱਗੇ ਅਤੇ ਨਾ ਹੀ ਬਾਹਰ ਦੀ ਹਵਾ ਅੰਦਰ ਆਵੇ। ਇਸ ਨਾਲ ਇਕ ਅਜਿਹਾ ਖਤਰਨਾਕ ਸਾਈਕਲ (Vicious Cycle) ਚੱਲ ਪੈਂਦਾ ਹੈ, ਜਿਸ ਵਿੱਚ ਗਰਮੀ ਨੂੰ ਘਟਾਉਣ ਲਈ ਏ.ਸੀ. ਲਗਾਏ ਜਾਂਦੇ ਹਨ ਜੋ ਅੰਦਰ ਤਾਂ ਵਾਤਾਵਰਨ ਠੰਡਾ ਕਰਦੇ ਹਨ, ਪਰ ਬਾਹਰ ਗਰਮ ਹਵਾ ਸੁੱਟਦੇ ਹਨ। ਜਿਸ ਨਾਲ ਬਾਹਰ ਹੋਰ ਗਰਮੀ ਹੋ ਜਾਂਦੀ ਹੈ। ਫੇਰ ਇਸ ਗਰਮੀ ਨੂੰ ਠੱਲ੍ਹ ਪਾਉਣ ਲਈ ਹੋਰ ਜ਼ਿਆਦਾ ਪਾਵਰ ਦੇ ਏ.ਸੀ. ਲਗਾਏ ਜਾਂਦੇ ਹਨ ਜਿਸ ਨਾਲ ਬਾਹਰ ਹੋਰ ਗਰਮੀ ਵੱਧਦੀ ਜਾਂਦੀ ਹੈ। ਇਸ ਨਾਲ ਕਦੀ ਵੀ ਖਤਮ ਨਾ ਹੋਣ ਵਾਲਾ ਐਸਾ ਚੱਕਰ ਚਲਦਾ ਹੈ ਜੋ ਗਲੋਬਲ ਵਾਰਮਿੰਗ ਅਰਥਾਤ ਧਰਤੀ ਦੁਆਲੇ ਕਾਰਬਨ ਡਾਈਆਕਸਾਈਡ ਵੱਧਣ ਦੀ ਸਮੱਸਿਆ ਪੈਦਾ ਕਰ ਕੇ ਸਮੁੱਚੇ ਤੌਰ ਤੇ ਸਾਰੇ ਵਿਸ਼ਵ ਵਿੱਚ ਗਰਮੀ ਵਧਾ ਰਿਹਾ ਹੈ।

ਕਹਿੰਦੇ ਹਨ – 'ਆਈ ਬਸੰਤ ਪਾਲਾ ਉਡੰਤ'। ਅਰਥਾਤ ਬਸੰਤ ਤੋਂ ਬਾਅਦ ਪਾਲਾ ਹੱਟ ਜਾਂਦਾ ਹੈ, ਫੇਰ ਹੋਲੀ ਤੋਂ ਬਾਅਦ ਸਰਦੀ ਦਾ ਵੀ ਅੰਤ ਹੋ ਜਾਂਦਾ ਹੈ ਅਤੇ ਥੋੜ੍ਹੀ ਥੋੜ੍ਹੀ ਗਰਮੀ ਸ਼ੁਰੂ ਹੋ ਜਾਂਦੀ ਹੈ। ਵਿਸਾਖੀ ਤੱਕ ਜਾਂਦੇ ਜਾਂਦੇ ਗਰਮੀ ਵੱਧਣੀ ਸ਼ੁਰੂ ਹੋ ਜਾਂਦੀ ਹੈ। ਪਰ ਇਸ ਵਾਰੀ ਤਾਂ ਹੋਲੀ ਤੋਂ ਹੀ ਜੇਠ ਹਾੜ ਵਰਗੀ ਗਰਮੀ ਪੈ ਰਹੀ ਹੈ। ਇਹ ਸਭ ਸਾਡੀਆਂ ਆਪਣੀਆਂ ਗਲਤੀਆਂ ਦਾ ਹੀ ਪਰਿਣਾਮ ਹੈ।

ਵਾਤਾਵਰਨ ਦੇ ਸ਼ੁੱਧੀਕਰਨ ਅਤੇ ਗਲੋਬਲ ਵਾਰਮਿੰਗ ਨੂੰ ਰੋਕਣ ਵਾਸਤੇ ਸਾਨੂੰ ਵੱਧ ਤੋਂ ਵੱਧ ਰੁੱਖ ਲਗਾਉਣੇ ਚਾਹੀਦੇ ਹਨ। ਜਦੋਂ ਅਤਿ ਦੀ ਗਰਮੀ ਪੈਂਦੀ ਹੈ ਤਾਂ ਸਾਨੂੰ ਰੁੱਖਾਂ ਦੀ ਅਹਿਮੀਅਤ ਦਾ ਪਤਾ ਲਗਦਾ ਹੈ ਅਤੇ ਅਸੀਂ 'ਰੁੱਖ ਲਗਾਉ, ਰੁੱਖ ਲਗਾਉ' ਦਾ ਪਰਚਾਰ ਕਰਨ ਲਗ ਜਾਂਦੇ ਹਾਂ। ਹਾਲਾਂਕਿ ਕਈ ਸਮਾਜਸੇਵੀ ਸੰਸਥਾਵਾਂ ਅਜਿਹੀਆਂ ਹਨ ਜੋ ਸਾਰਾ ਸਾਲ ਰੁੱਖ ਲਗਾਉਣ ਵਿੱਚ ਯਤਨਸ਼ੀਲ ਰਹਿੰਦੀਆਂ ਹਨ। ਪਰ ਮੇਰਾ ਮੰਨਣਾ ਹੈ ਕਿ ਜਿੰਨਾ ਚਿਰ ਜੰਗੀ ਪੱਧਰ ਤੇ ਇਹ ਕੰਮ ਨਹੀਂ ਹੁੰਦਾ, ਓਨੀ ਦੇਰ ਸਾਡਾ ਮਕਸਦ ਹਲ ਨਹੀਂ ਹੋ ਸਕਦਾ। ਅੱਗ ਲੱਗਿਆਂ ਤੇ ਖੂਹ ਪੁੱਟਣ ਦਾ ਕੋਈ ਫਾਇਦਾ ਨਹੀਂ ਹੁੰਦਾ। ਭਵਿੱਖ ਦੀਆਂ ਵੱਧਦੀਆਂ ਜ਼ਰੂਰਤਾਂ ਨੂੰ ਵੇਖਦੇ ਹੋਏ ਸਾਨੂੰ ਅੱਜ ਤੋਂ ਹੀ ਰੁੱਖ ਲਗਾਉਣੇ ਸ਼ੁਰੂ ਕਰਨੇ ਪੈਣੇ ਹਨ ਤਾਂ ਕਿ ਆਉਣ ਵਾਲੀਆਂ ਪੀੜ੍ਹੀਆਂ ਇਸ ਦਾ ਲਾਭ ਉਠਾ ਸਕਣ। ਇਸ ਲਈ ਸਾਨੂੰ ਵੱਧ ਤੋਂ ਵੱਧ ਰੁੱਖ ਲਗਾਉਣ ਲਈ ਸਕੂਲੀ ਪੱਧਰ, ਰਿਹਾਇਸ਼ੀ ਕਲੋਨੀਆਂ ਦੇ ਪੱਧਰ ਅਤੇ ਹਰ ਪਿੰਡ – ਹਰ ਸ਼ਹਿਰ ਦੇ ਪੱਧਰ ਤੇ ਉੱਦਮ ਕਰਨਾ ਪਵੇਗਾ, ਤਾਂ ਹੀ ਅਸੀਂ ਆਪਣੇ ਮਕਸਦ ਵਿੱਚ ਕਾਮਯਾਬ ਹੋਵਾਂਗੇ। ਜਿਹੜੇ ਲੋਕ ਇਹ ਸਮਝਦੇ ਹਨ ਕਿ ਉਹਨਾਂ ਕੋਲ ਜਗ੍ਹਾ ਦੀ ਘਾਟ ਹੈ, ਉਹ ਵੱਡੇ ਗਮਲਿਆਂ ਵਿੱਚ ਬੂਟੇ

ਲਗਾ ਸਕਦੇ ਹਨ। ਰੁੱਖ ਲਗਾਉਣ ਦੇ ਨਾਲ ਨਾਲ ਇਹ ਵੀ ਧਿਆਨ ਰੱਖਿਆ ਜਾਵੇ ਕਿ ਰੁੱਖ ਘੱਟ ਤੋਂ ਘੱਟ ਵੱਢੇ ਜਾਣ। ਅੱਜਕਲ ਟਿਸ਼ੂ ਪੇਪਰ ਵਰਤਣ ਦੀ ਬਹੁਤ ਆਦਤ ਪੈ ਗਈ ਹੈ। ਅਸੀਂ ਹੱਥ ਧੋਣ ਜਾਂ ਰੁਮਾਲ ਵਰਤਨ ਦੀ ਬਜਾਏ ਟਿਸ਼ੂ ਪੇਪਰ ਵਰਤਣ ਦੇ ਜ਼ਿਆਦਾ ਆਦੀ ਹੋ ਗਏ ਹਾਂ। ਜ਼ਿਆਦਾ ਸੌਫਟ ਟਿਸ਼ੂ ਪੇਪਰ ਬਣਾਉਣ ਲਈ ਸਵਸਥ ਤਾਜ਼ੇ ਰੁੱਖ ਕੱਟੇ ਜਾਂਦੇ ਹਨ। ਸੋ ਕਿਰਪਾ ਕਰਕੇ ਪੱਛਮੀ ਸਭਿਅਤਾ ਦੇ ਅਸਰ ਹੇਠੋਂ ਨਿਕਲ ਕੇ ਭਾਰਤੀ ਸੰਸਕ੍ਰਿਤੀ ਨੂੰ ਅਪਨਾਉ, ਘੱਟ ਤੋਂ ਘੱਟ ਟਿਸ਼ੂ ਪੇਪਰ ਵਰਤ ਕੇ ਪਾਣੀ, ਤੌਲੀਏ ਅਤੇ ਰੁਮਾਲ ਦੀ ਵਰਤੋਂ ਕਰੋ ਅਤੇ ਬੱਚਿਆਂ ਨੂੰ ਵੀ ਸਿਖਾਉ। ਅੱਜ ਤੋਂ ਵੀਹ-ਤੀਹ ਸਾਲ ਪਹਿਲਾਂ ਵੀ ਅਸੀਂ ਸਾਫ ਸੁਥਰਾ ਜੀਵਨ ਜਿਉਂ ਰਹੇ ਸੀ ਜਦੋਂ ਭਾਰਤ ਵਿੱਚ ਟਿਸ਼ੂ ਪੇਪਰ ਦਾ ਪ੍ਰਚਲਨ ਨਹੀਂ ਸੀ।

ਰੁੱਖ ਨਿਆਮਤਾਂ ਦਾ ਖਜ਼ਾਨਾ ਹਨ। ਦੂਰੋਂ ਇਹ ਛੋਟੇ ਵਿਖਾਈ ਦੇਂਦੇ ਹਨ, ਪਰ ਜਿਉਂ ਜਿਉਂ ਅਸੀਂ ਇਹਨਾਂ ਦੇ ਨੇੜੇ ਜਾਂਦੇ ਹਾਂ, ਇਹ ਵੱਡੇ ਵਿਖਾਈ ਦੇਣ ਲੱਗ ਜਾਂਦੇ ਹਨ। ਇਸ ਲਈ ਜਿੰਨਾ ਜ਼ਿਆਦਾ ਅਸੀਂ ਇਹਨਾਂ ਦੇ ਨੇੜੇ ਜਾਵਾਂਗੇ, ਜਿੰਨਾ ਜ਼ਿਆਦਾ ਇਹਨਾਂ ਨੂੰ ਪਿਆਰ ਤੇ ਸਤਿਕਾਰ ਦੇਵਾਂਗੇ, ਓਨਾਂ ਹੀ ਇਹ ਆਪਣਾ ਖਜ਼ਾਨਾ ਸਾਡੇ ਤੇ ਲੁਟਾਉਣਗੇ।

ਬਿਰਖਾਂ ਦੇ ਉਪਕਾਰਾਂ ਨੂੰ ਵੇਖਦੇ ਹੋਏ ਉੱਘੇ ਕਵੀ ਤ੍ਰੈਲੋਚਨ ਲੋਚੀ ਜੀ ਰੱਬ ਅੱਗੇ ਫਰਿਆਦ ਕਰਦੇ ਹਨ–

ਏਸ ਜਨਮ ਵਿੱਚ ਕੁੱਝ ਨਾ ਖੱਟਿਆ, ਕੀ ਸਾਡੀ ਤਕਦੀਰ।
ਅਗਲੇ ਜਨਮ ਬਣਾਈਂ ਰੱਬਾ, ਬਿਰਖ ਜਾਂ ਨਿਰਮਲ ਨੀਰ।
ਕੀ ਬਿਰਖਾਂ ਦਾ ਕਹਿਣਾ ਰੱਬਾ, ਕੀ ਬਿਰਖਾਂ ਦਾ ਕਹਿਣਾ।
ਫਲ, ਫੁੱਲ ਦੇਵਣ ਵੰਡਣ ਛਾਂਵਾਂ, ਸਦਾ ਝੂੰਮਦੇ ਰਹਿਣਾ।
ਹਰ ਮੌਸਮ ਨੂੰ ਪਿੰਡੇ ਜਰਦੇ, ਏਹੀਓ ਉੱਚ ਦੇ ਪੀਰ।
ਅਗਲੇ ਜਨਮ ਬਣਾਈਂ ਰੱਬਾ, ਬਿਰਖ ਜਾਂ ਨਿਰਮਲ ਨੀਰ।

ਸ਼ਿਵ ਕੁਮਾਰ ਬਟਾਲਵੀ ਨੂੰ ਤਾਂ ਰੁੱਖ ਆਪਣੇ ਪਰਵਾਰ ਵਾਂਗ ਲੱਗਦੇ ਹਨ। ਰੁੱਖ ਬਾਰੇ ਲਿਖੀ ਕਵਿਤਾ ਵਿੱਚ ਉਹ ਆਪਣੀ ਹਸਰਤ ਦੱਸਦੇ ਹਨ ਕਿ ਉਹ ਰੁੱਖ ਦੀ ਜੂਨ ਵਿੱਚ ਆ ਕੇ ਰੁੱਖਾਂ ਵਿੱਚ ਗਾਉਣਾ ਚਾਹੁੰਦੇ ਹਨ। ਉਹ ਲਿਖਦੇ ਹਨ–

ਕੁੱਝ ਰੁੱਖ ਮੈਨੂੰ, ਪੁੱਤ ਲਗਦੇ ਨੇ, ਕੁੱਝ ਰੁੱਖ ਲੱਗਦੇ ਮਾਂਵਾਂ।
ਕੁੱਝ ਰੁੱਖ ਨੂੰਹਾਂ ਧੀਆਂ ਲੱਗਦੇ, ਕੁੱਝ ਰੁੱਖ ਵਾਂਗ ਭਰਾਵਾਂ।
ਕੁੱਝ ਰੁੱਖ ਬਾਬੇ ਵਾਕਣ, ਪੱਤਰ ਟਾਵਾਂ ਟਾਵਾਂ।
ਕੁੱਝ ਰੁੱਖ ਮੇਰੀ ਦਾਦੀ ਵਰਗੇ, ਚੂਰੀ ਪਾਵਣ ਕਾਂਵਾਂ।
ਕੁੱਝ ਰੁੱਖ ਯਾਰਾਂ ਵਰਗੇ ਲੱਗਦੇ, ਚੁੰਮਾਂ ਤੇ ਗਲ ਲਾਵਾਂ।
ਇਕ ਮੇਰੀ ਮਹਿਬੂਬਾ ਵਾਕਣ, ਮਿੱਠਾ ਅਤੇ ਦੁਖਾਵਾਂ।
ਕੁੱਝ ਰੁੱਖ ਮੇਰਾ ਦਿਲ ਕਰਦਾ ਏ, ਮੋਢੇ ਚੁੱਕ ਖਿਡਾਵਾਂ।
ਕੁੱਝ ਰੁੱਖ ਮੇਰਾ ਦਿਲ ਕਰਦਾ ਏ, ਚੁੰਮਾਂ ਤੇ ਮਰ ਜਾਵਾਂ।
ਕੁੱਝ ਰੁੱਖ ਜਦ ਵੀ ਰਲ ਕੇ ਝੂਮਣ, ਤੇਜ਼ ਵਗਣ ਜਦ ਵਾਵਾਂ।
ਸਾਵੀ ਬੋਲੀ ਸਭ ਰੁੱਖਾਂ ਦੀ, ਦਿਲ ਕਰਦਾ ਲਿਖ ਜਾਵਾਂ।
ਮੇਰਾ ਵੀ ਇਹ ਦਿਲ ਕਰਦਾ ਏ, ਰੁੱਖ ਦੀ ਜੂਨੇ ਆਵਾਂ।
ਤੇ ਤੁਸਾਂ ਮੇਰਾ ਗੀਤ ਹੈ ਸੁਣਨਾ, ਮੈਂ ਰੁੱਖਾਂ ਵਿੱਚ ਗਾਵਾਂ।
ਰੁੱਖ ਤਾਂ ਮੇਰੀ ਮਾਂ ਵਰਗੇ ਨੇ, ਜਿਉਣ ਰੁੱਖਾਂ ਦੀਆਂ ਛਾਵਾਂ।

ਸੋ ਮੇਰੀ ਬੇਨਤੀ ਹੈ ਕਿ ਇਸ ਨਵੀਨੀਕਰਨ ਅਤੇ ਆਧੁਨਿਕੀਕਰਨ ਤੋਂ ਉੱਪਰ ਉੱਠ ਕੇ ਰੁੱਖਾਂ ਨੂੰ ਕੱਟਣ ਤੋਂ ਵੀ ਰੋਕੀਏ ਅਤੇ ਨਵੇਂ ਰੁੱਖ ਵੀ ਲਗਾਈਏ ਅਤੇ ਆਪਣੇ ਬੱਚਿਆਂ ਅਤੇ ਆਉਣ ਵਾਲੀਆਂ ਪੀੜ੍ਹੀਆਂ ਨੂੰ ਰੁੱਖਾਂ ਰੂਪੀ ਅਨਮੋਲ ਖਜ਼ਾਨਾ ਦੇ ਕੇ ਇਸ ਸੰਸਾਰ ਨੂੰ ਸਵੱਛ ਅਤੇ ਸਿਹਤਮੰਦ ਬਨਾਉਣ ਵਿੱਚ ਯੋਗਦਾਨ ਪਾਈਏ।

**-ਰਜਵੰਤ ਕੌਰ**



# .....ਕੋਈ ਮੁਸਲਮਾਨ ਮਾਰਿਐ ?

-ਸ੍. ਜਗਦੀਸ਼ ਸਿੰਘ ਵਰਿਆਮ

ਮੇਰੇ ਮਾਮਾ ਜੀ ਸ. ਗੁਰਬਚਨ ਸਿੰਘ ਉਦੋਂ ਸਾਰਿਆਂ ਵਿੱਚੋਂ ਜੁਆਨ ਵੀ ਸਨ ਅਤੇ ਵਧੀਆ ਫੁਟਬਾਲ ਖੇਡਣ ਵਾਲੇ ਸੋਹਣੇ ਸਰੀਰ ਦੇ ਮਾਲਕ ਵੀ। ਇਕ ਦਿਨ ਮਾਮਾ ਸਰਦਾਰ ਸਿੰਘ ਜੀ ਕਹਿਣ ਲੱਗੇ–"ਬਚਨ ਤੂੰ ਵੀ ਕੋਈ ਮੁਸਲਮਾਨ ਮਾਰਿਐ ਕਿ ਨਹੀਂ ?'' ਉਨ੍ਹਾਂ ਅਗੋਂ ਦੋ ਉਂਗਲਾਂ ਖੜ੍ਹੀਆਂ ਕਰ ਦਿੱਤੀਆਂ। "ਹੱਛਾ, ਦੋ ਮਾਰੇ ਨੀ।'' "ਇੰਝ ਲੱਗਾ ਜਿਵੇਂ ਸਾਡੇ ਕੋੜਮੇ ਵਿੱਚੋਂ ਵੀ ਕੋਈ ਸੂਰਮਾ ਨਿਕਲਿਆ ਹੈ। "ਕਿਵੇਂ ਮਾਰੇ ਤੇ ਕਿੱਥੇ ?'' ਮਾਮਾ ਗੁਰਬਚਨ ਸਿੰਘ ਦੱਬੀ ਹੋਈ ਆਵਾਜ਼ 'ਚ ਕਹਿਣ ਲੱਗੇ, "ਇੱਥੇ ਸੜਕ 'ਤੇ ਆਉਂਦੇ ਪਏ ਸਨ, ਤਲਵਾਰ ਨਾਲ ਦੋਵੇਂ ਹੀ ਲਾਹ ਧਰੇ।''

ਇਹ ਉਹ ਸਮਾਂ ਸੀ ਜਦੋਂ ਸਿੱਖ ਮੁੰਡਿਆਂ ਦੀ ਬਹਾਦਰੀ ਇਸ ਗੱਲ 'ਤੇ ਨਿਰਭਰ ਸੀ ਕਿ ਉਹਨਾਂ ਕਿੰਨੇ ਮੁਸਲਮਾਨ ਮਾਰੇ ਹਨ ਅਤੇ ਮੁਸਲਮਾਨਾਂ ਦੀ ਸ਼ੁਜਾਅਤ ਦਾ ਪੈਮਾਨਾ ਵੀ ਇਹ ਸੀ ਕਿ ਉਹਨਾਂ ਕਿੰਨੇ ਵੱਧ ਤੋਂ ਵੱਧ ਸਿੱਖ ਮਾਰੇ ਹਨ। ਜਿਸ ਨੇ ਕੋਈ ਵੀ ਨਾ ਮਾਰਿਆ ਉਹ ਕਿਧਰ ਦਾ ਬਹਾਦਰ ਹੋਇਆ ?

ਮਾਮਾ ਸਰਦਾਰ ਸਿੰਘ ਲਾਇਲਪੁਰ ਤੋਂ ਆਏ ਸਨ, ਉੱਥੇ ਉਹਨਾਂ ਦੀ ਮੋਟਰ ਮਕੈਨਕੀ ਦੀ ਵਰਕਸ਼ਾਪ ਸੀ। ਥੋੜ੍ਹੇ-ਥੋੜ੍ਹੇ ਦਿਨਾਂ ਦੇ ਫਰਕ ਨਾਲ ਰਿਸ਼ਤੇਦਾਰ ਜਲੰਧਰ ਆਉਣੇ ਸ਼ੁਰੂ ਹੋ ਗਏ ਸਨ। ਇਹ ਸਾਰੇ ਮੇਰੇ ਨਾਨਕਿਆਂ ਵਿੱਚੋਂ ਹੀ ਸਨ। ਮਾਮੇ ਮਾਮੀਆਂ ਮਾਸੀਆਂ। ਮਾਮਾ ਸੁਰੈਣ ਸਿੰਘ ਜੀ ਦਾ ਘਰ ਇਕ ਕਿਸਮ ਦਾ ਹੈੱਡ-ਕੁਆਟਰ ਸੀ ਅਤੇ ਇੱਥੇ ਸਾਰੀ ਸੂਚਨਾ ਆਉਂਦੀ। ਇਕ ਮਾਮਾ ਜੀ ਗੁਜਰਾਂਵਾਲੇ ਤੋਂ ਆਏ ਸ. ਕਰਤਾਰ ਸਿੰਘ। ਇਕ ਦਿਨ ਲੰਮਾ ਜੁਆਨ ਬੰਦਾ ਆਇਆ। ਬਾਪੂ (ਨਾਨਾ) ਜੀ ਨੇ ਅਵਾਜ਼ ਦਿੱਤੀ–ਸਰੈਣ ਸਿੰਘ, ਗਿਆਨ ਸਿੰਘ ਆਇਐ ਬਾਰੋਂ। ਮੈਨੂੰ ਉਦੋਂ ਬਾਰ ਦੇ ਅਰਥ ਪਤਾ ਨਹੀਂ ਸਨ। ਮੈਂ ਸਮਝਿਆ ਬਾਹਰੋਂ ਆਏ ਹਨ। ਉਦੋਂ ਤਕ ਮੈਨੂੰ ਨਹੀਂ ਸੀ ਪਤਾ ਕਿ ਸਾਡੀ ਰਿਸ਼ਤੇਦਾਰੀ ਲਾਇਲਪੁਰ ਵੱਲ ਵੀ ਹੈ। ਲਾਇਲਪੁਰ ਦੀ ਬਾਰ ਵਿੱਚੋਂ ਇਹ ਵੀ ਸਾਡੇ ਮਾਮਾ ਜੀ ਸਨ। ਬਾਕੀ ਪਰਿਵਾਰ ਨਾਨਾ ਜੀ ਨਾਨੀ ਜੀ ਅਜੇ ਪੁੱਜੇ ਨਹੀਂ ਸਨ। ਹੌਲ਼ੀ-ਹੌਲ਼ੀ ਉਹ ਵੀ ਆ ਗਏ। ਇਕ ਦਿਨ ਇਹਨਾਂ ਸਾਰਿਆਂ ਦੇ ਜੱਦੀ ਪਿੰਡ ਤਲਵੰਡੀ ਕਾਹਲਵਾਂ ਤੋਂ ਮਾਮਾ ਗਿਆਨ ਸਿੰਘ ਜੀ ਟੱਬਰ ਸਮੇਤ ਆ ਗਏ। ਇਹਨਾਂ ਦਾ ਪਿੰਡ ਤਾਂ ਰਾਵੀ ਦੇ ਕੋਲ ਕਰਤਾਰਪੁਰ ਦੇ ਨਜ਼ਦੀਕ ਸੀ, ਪਰ ਇਹ ਫਿਰਦੇ-ਫਿਰਾਂਦੇ ਰਿਆਸਤ ਜੰਮੂ ਵੱਲ ਚਲੇ ਗਏ ਸਨ। ਮਾਮਾ ਜੀ ਦਾ ਘਰ ਕਿਰਾਏ 'ਤੇ ਲਏ ਦੋ ਕਮਰਿਆਂ ਦਾ ਹੀ ਸੀ ਪਰ ਜਿਵੇਂ ਪਾਣੀ 'ਚ ਪਾਣੀ ਸਮਾ ਜਾਂਦਾ ਹੈ ਇਵੇਂ ਕਿੰਨੇ ਲੋਕ ਇਸ ਘਰ ਵਿੱਚ ਸਮਾ ਰਹੇ ਸਨ।

ਹੌਲ਼ੀ-ਹੌਲ਼ੀ ਮੇਰੇ ਨਾਨਕਿਆਂ 'ਚੋਂ ਸਾਰੇ ਪਰਿਵਾਰ ਸਹੀ ਸਲਾਮਤ ਪੁੱਜ ਗਏ ਸਨ। ਮੇਰੇ ਤਾਇਆਂ ਦੇ ਟੱਬਰ 'ਚੋਂ ਦੋ ਤਿੰਨ ਦਿਨ ਰਹਿ ਕੇ ਤਾਇਆ ਮੇਹਰ ਸਿੰਘ ਤਾਂ ਜਗਾਧਰੀ ਚਲੇ ਗਏ, ਜੋ ਕਿ ਅੱਗੇ ਵੀ ਪੇਪਰ ਮਿੱਲ ਵਿੱਚ ਕੰਮ ਕਰ ਚੁੱਕੇ ਸਨ। ਆਪਣੀ ਠਾਹਰ ਬਣਾਉਨ ਤੇ ਕੰਮਕਾਜ ਭਾਲਣ ਲਈ ਉਹ ਮੁੜ ਕੇ ਉੱਥੇ ਗਏ। ਤਾਇਆ ਖੜਕ ਸਿੰਘ ਜੀ ਦਿੱਲੀ ਚਲੇ ਗਏ ਥਾਂ ਪਤਾ ਲੱਭਣ ਵਾਸਤੇ। ਇਹ ਪਰਿਵਾਰ ਬਾਅਦ ਵਿੱਚ ਇਹਨਾਂ ਹੀ ਥਾਵਾਂ 'ਤੇ ਪੱਕੇ ਤੌਰ 'ਤੇ ਵਸ ਗਏ। ਤਾਇਆ, ਬਾਪੂ ਕਿਸ਼ਨ ਸਿੰਘ ਹੋਰਾਂ ਜਲੰਧਰ ਵਿੱਚ ਹੀ ਇਕ ਮਕਾਨ ਲੱਭ ਲਿਆ। ਉਸ ਵੇਲੇ ਮੁਸਲਮਾਨਾਂ ਦੇ ਬਹੁਤ ਸਾਰੇ ਮਕਾਨ ਖ਼ਾਲੀ ਪਏ ਸਨ। ਆਪਣੀ ਸ਼ਕਤੀ ਅਨੁਸਾਰ ਲੋਕ ਉਹਨਾਂ ਨੂੰ ਮੱਲ ਰਹੇ ਸਨ।

ਜਿਵੇਂ ਕਿਤੇ ਅੱਗੇ ਵੀ ਜ਼ਿਕਰ ਹੋ ਚੁੱਕਾ ਹੈ। ਮਾਮਾ ਜੀ ਦੇ ਘਰ ਇਕ ਰੇਡੀਓ ਸੀ, ਸ਼ਾਇਦ ਸਾਰੇ ਮੁਹੱਲੇ ਵਿੱਚ ਇਕ ਹੀ ਰੇਡੀਓ। ਇਸੇ ਮੁਹੱਲੇ ਵਿੱਚ ਕਾਂਗਰਸ ਦਾ ਦਫ਼ਤਰ ਸੀ ਅਤੇ ਇੱਥੋਂ ਦੇ ਕਾਂਗਰਸੀ ਜਵਾਨ ਵੀ ਖ਼ਬਰਾਂ ਸੁਨਣ ਉੱਥੇ ਆਇਆ ਕਰਦੇ ਸਨ। ਇਹਨਾਂ ਵਿੱਚੋਂ ਬਾਅਦ ਵਿੱਚ ਇਕ ਪੰਜਾਬ ਦਾ ਮੁਖ ਮੰਤਰੀ ਵੀ ਬਣ ਗਿਆ ਸੀ–ਸ. ਦਰਬਾਰਾ ਸਿੰਘ। ਸਾਡੇ ਵਾਸਤੇ ਰੇਡੀਓ ਦੇ ਕੋਲ ਹੋਣਾ ਇਕ ਨਵਾਂ ਅਨੁਭਵ ਸੀ। ਬਹੁਤਿਆਂ ਨੇ ਤਾਂ ਬਿਜਲੀ ਵੀ ਪਹਿਲੀ ਵਾਰ ਵੇਖੀ ਸੀ। ਮੇਰੇ ਮਾਮਾ ਜੀ ਰੇਡੀਓ ਦੇ ਸ਼ੌਕੀਨ ਵਿਅਕਤੀ ਤਾਂ ਨਹੀਂ ਸਨ ਕਿ ਉਚੇਚੇ ਪੈਸੇ ਖਰਚ ਕਰਕੇ ਉਹ ਅਜਿਹਾ ਕੀਮਤੀ ਯੰਤਰ ਖ਼ਰੀਦਦੇ ਪਰ ਕੋਈ ਅੰਗਰੇਜ਼ ਉਹਨਾਂ ਕੋਲ ਇਹ ਰੇਡੀਓ ਬੜਾ

ਸਸਤਾ ਦੇ ਗਿਆ ਸੀ। ਸ਼ਾਇਦ ਆਪਣੀ ਮੋਟਰ ਦੇ ਕੰਮ ਦੇ ਇਵਜ਼ 'ਚ ਹੀ। ਅੰਗਰੇਜ਼ ਲੋਕ ਵਾਪਸ ਦੇਸ ਇੰਗਲੈਂਡ ਜਾਣ ਵੇਲੇ ਚੀਜ਼ਾਂ ਸਸਤੇ ਭਾਅ ਸੁੱਟ ਗਏ ਸਨ। ਇਕ ਦਿਨ ਮੇਰੇ ਤਾਏ ਦੇ ਪੁੱਤਰ ਭਰਾ ਤਰਲੋਕ ਸਿੰਘ ਨੇ ਭੇਦ-ਭਰੀ ਗੱਲ ਦੱਸੀ। ਉਸ ਕਿਹਾ ਮੈਨੂੰ ਪਤਾ ਲੱਗ ਗਿਆ ਹੈ ਕਿ ਰੇਡੀਓ ਕਿਵੇਂ ਲਾਈਦਾ ਹੈ। ਮੈਂ ਹੈਰਾਨ ਰਹਿ ਗਿਆ। ਏਡੀ ਵੱਡੀ ਗੱਲ ਦਾ ਇਸ ਨੂੰ ਕਿਵੇਂ ਪਤਾ ਚੱਲ ਗਿਆ। ਭਰਾ ਤਰਲੋਕ ਸਿੰਘ ਖ਼ਾਮੋਸ਼ ਰਹਿਣ ਵਾਲਾ ਵਿਅਕਤੀ ਹੈ। ਉਸ ਦੀ ਖ਼ਾਮੋਸ਼ੀ ਇਕ ਭੇਦ ਵਾਂਗ ਵੀ ਸੀ। ਉਸ ਨੇ ਰੇਡੀਓ ਦਾ ਸਵਿਚ ਮਰੋੜਿਆ ਤੇ ਰੇਡੀਓ ਬੋਲਣ ਲੱਗ ਪਿਆ। ਉਸ ਵੇਲੇ ਰੇਡੀਓ ਤੋਂ ਕੋਈ ਫਿਲਮੀ ਗਾਣਾ ਨਹੀਂ ਸੀ ਆ ਸਕਦਾ। ਫਿਲਮ ਦਾ ਗਾਣਾ ਤਵਿਆਂ ਵਾਲੇ ਵਾਜੇ ਗਰਾਮੋਫੋਨ 'ਤੇ ਆਉਂਦਾ ਸੀ। ਫਿਲਮ ਦੇਖਣਾ ਜਾਂ ਫਿਲਮ ਦਾ ਗਾਣਾ ਸੁਨਣਾ ਬਹੁਤ ਮਾੜੀ ਗੱਲ ਸਮਝੀ ਜਾਂਦੀ ਸੀ ਅਤੇ ਰੇਡੀਓ ਇਸ 'ਬੁਰਾਈ' ਤੋਂ ਬਿਲਕੁਲ ਪਾਕ ਸੀ। ਭਰਾ ਤਰਲੋਕ ਸਿੰਘ ਵਲੋਂ ਰੇਡੀਓ ਲਾ ਲੈਣ ਨਾਲ ਉਸ ਦੀ ਅਕਲਮੰਦੀ ਦਾ ਸਾਡੇ 'ਤੇ ਬਹੁਤ ਪ੍ਰਭਾਵ ਪਿਆ।

ਸਾਡੇ ਮਾਮਾ ਜੀ ਜਿਸ ਮਕਾਨ ਵਿੱਚ ਕਿਰਾਏ 'ਤੇ ਰਹਿੰਦੇ ਸਨ ਉਸਦਾ ਮਾਲਕ ਬਾਪੂ ਵਧਾਵਾ ਸਿੰਘ ਅਤੇ ਉਹਨਾਂ ਦੇ ਘਰੋਂ ਬਿਰਧ ਮਾਤਾ ਸਨ। ਇਹਨਾਂ ਦਾ ਪੁੱਤਰ ਸੀ, ਜਸਵੰਤ ਸਿੰਘ ਜੋ ਮੇਰੇ ਤੋਂ ਕੁਝ ਵੱਡੀ ਉਮਰ ਦਾ ਸੀ। ਇਸ ਨਾਲ ਮੇਰੀ ਚੰਗੀ ਜਾਣ-ਪਛਾਣ ਹੋ ਗਈ। ਬਹੁਤ ਦੇਰ ਬਾਅਦ ਇਹ ਰੇਡੀਓ ਵਿੱਚ ਭਰਤੀ ਹੋ ਗਿਆ ਅਤੇ ਫੇਰ ਇਸੇ ਸਿਲਸਲੇ ਵਿੱਚ ਮਾਸਕੋ (ਰੂਸ) ਵਿੱਚ ਚਲਿਆ ਗਿਆ।

ਸਾਡੇ ਮਾਮਾ ਜੀ ਦਾ ਭਾਈਚਾਰਾ ਬਹੁਤ ਵਿਸ਼ਾਲ ਸੀ। ਉਹਨਾਂ ਸਾਰਿਆਂ ਨੂੰ ਅਸੀਂ ਮਾਮਾ ਜੀ ਹੀ ਆਖਦੇ ਸਾਂ। ਇਹਨਾਂ ਵਿੱਚੋਂ ਬਹੁਤੇ ਅਸੀਂ ਪਹਿਲੀ ਵਾਰ ਹੀ ਵੇਖੇ ਸਨ। ਇਕ ਮਾਮਾ ਮੋਨਾ ਵੀ ਸੀ। ਉਸ ਦਾ ਇੱਕ ਪੁੱਤਰ ਬਹੁਤ ਹੀ ਚੁਸਤ ਸੀ। ਉਹ ਮੁੰਡਾ ਅਕਸਰ ਮੈਨੂੰ ਨਵੀਆਂ ਨਵੀਆਂ ਕਹਾਣੀਆਂ ਦੱਸਿਆ ਕਰੇ। ਇਕ ਗੱਲ ਸੁਣਾ ਕੇ ਤਾਂ ਉਸ ਅਸਲੋਂ ਹੈਰਾਨ ਕਰ ਦਿੱਤਾ। ਕਹਿਣ ਲੱਗਾ ਮੇਰਾ ਬਾਪ ਅਸਲੀ ਬਾਪ ਨਹੀਂ। ਮੈਨੂੰ ਸਮਝ ਨਾ ਆਵੇ ਕਿ ਬਾਪ ਅਸਲੀ ਤੇ ਨਕਲੀ ਕਿਵੇਂ ਹੁੰਦੇ ਨੇ। (ਸਾਡੀ ਇਹ ਮਾਮੀ ਕੁਦੇਸਣ ਸੀ। ਹਿੰਦੀ ਵਰਗੀ ਪੰਜਾਬੀ ਬੋਲਦੀ ਸੀ ਅਤੇ ਇਹ ਮੁੰਡਾ ਉਸ ਦੇ ਪਹਿਲੇ ਵਿਆਹ ਦਾ ਸੀ) ਉਹ ਮੁੰਡਾ ਇਹ ਵੀ ਆਖੇ ਕਿ ਬੜਾ ਮਾਲ ਭਰਿਆ ਪਿਆ ਹੈ ਦੁਕਾਨਾਂ ਵਿੱਚ ਉਹ ਜਾਂਦਾ ਹੁੰਦਾ ਸੀ ਲੁੱਟਣ ਵਾਸਤੇ। ਇਕ ਦਿਨ ਉਸ ਨੇ ਬੜਾ ਵਧੀਆ ਚਾਕੂ ਵਿਖਾਇਆ, ਜੋ ਉਹ ਇਕ ਦੁਕਾਨ



'ਚੋਂ ਲੁੱਟ ਕੇ ਲਿਆਇਆ ਸੀ। ਇਕ ਦਿਨ ਉਹ ਮੈਨੂੰ ਵੀ ਵਰਗਲਾ ਕੇ ਲੈ ਗਿਆ ਆਪਣੇ ਨਾਲ। ਚੌਗਿਟੀ ਪਿੰਡ ਵੱਲ ਅਸੀਂ ਕਿਤੇ ਗਏ। ਸ਼ਹਿਰ ਅੰਦਰਲਾ ਲੁੱਟ ਦਾ ਮਾਲ ਠਿਕਾਣੇ ਲੱਗ ਚੁੱਕਾ ਸੀ। ਜਿਧਰ ਵੇਖੋ ਮੁਸਲਮਾਨਾਂ ਦੀਆਂ ਦੁਕਾਨਾਂ ਤੇ ਮਕਾਨ ਅੱਗ ਨਾਲ ਧੁਆਂਖੀਆਂ ਖੋਲੇ ਬਣੀਆਂ ਸਨ ਅਤੇ ਸ਼ਤੀਰ ਗਾਇਬ ਸਨ। ਇਕ ਦੁਕਾਨ ਦੇ ਮਲਬੇ ਵਿੱਚੋਂ ਅਸੀਂ ਕੁਝ ਲੱਭਦੇ ਰਹੇ। ਉਹ ਟੱਪ-ਟੱਪ ਕੇ ਇਵੇਂ ਡੱਬੇ ਲੱਭੇ ਅਤੇ ਫਰੋਲੇ ਜਿਵੇਂ ਕੁਕੜੀ ਮਿੱਟੀ 'ਚੋਂ ਦਾਣਾ ਚੁਗ ਲੈਂਦੀ ਹੈ। ਪਰ ਮੈਂ ਸਾਰਾ ਦਿਨ ਲਾ ਕੇ ਕੁਝ ਕੁ ਬਲੌਂਗੀ ਬਾਂਟੇ ਹੀ ਲੱਭ ਸਕਿਆ। ਸਾਡੀ ਕੋਸ਼ਿਸ਼ ਸਫ਼ਲ ਹੋ ਗਈ ਸੀ। ਜਿਵੇਂ ਸ਼ਿਕਾਰੀ ਨੂੰ ਸ਼ਿਕਾਰ ਮਿਲ ਗਿਆ ਹੋਵੇ। ਜੇ ਉਹ ਵੀ ਨਾ ਮਿਲਦੇ ਤਾਂ ਆਪਣੀ ਬੜੀ ਬੇਇਜ਼ਤੀ ਹੋਣੀ ਸੀ। ਆਪਣੀ ਕਿਸਮਤ ਹੈ ਜ਼ਿੰਦਗੀ ਵਿੱਚ ਸਦਾ ਬਾਂਟੇ ਹੀ ਹੱਥ ਲੱਗੇ ਹਨ।

ਸਾਡੇ ਮਾਮਾ ਜੀ ਦੀ ਦੁਕਾਨ ਅਤੇ ਘਰ ਵਿਚਲਾ ਸਿੱਧਾ ਫਾਸਲਾ ਤਾਂ ਇਕ ਮਿੰਟ ਦਾ ਸੀ, ਪਰ ਵਿਚਕਾਰ ਇਕ ਟੀਨ ਦੀਆਂ ਚਾਦਰਾਂ ਦੀ ਕੰਧ ਸੀ ਅਤੇ ਗਲੀ ਵਿੱਚੋਂ ਸਹੀ ਰਸਤੇ ਰਾਹੀਂ ਪੰਜ ਕੁ ਮਿੰਟ ਚਾਹੀਦੇ ਹੀ ਸਨ। ਉਸ ਚਾਦਰਾਂ ਦੀ ਦੀਵਾਰ ਦੇ ਪਾਰ ਖੁੱਲ੍ਹਾ ਮੈਦਾਨ ਸੀ ਅਤੇ ਕੁਝ ਦਰਖ਼ਤ ਸਨ ਟਾਹਲੀਆਂ ਆਦਿ। ਇਸ ਵਾਸਤੇ ਉਸ ਪਾਸੇ ਦੀ ਸਾਰੀ ਗੱਲ ਸੁਣਦੀ ਹੁੰਦੀ ਸੀ। ਅਸੀਂ ਮੌਤ ਦੇ ਮੂੰਹ 'ਚੋਂ ਬੱਚ ਕੇ ਤਾਂ ਆ ਗਏ ਪਰ ਮੌਤ ਦਾ ਸਾਇਆ ਵਾਤਾਵਰਨ 'ਤੇ ਕਾਇਮ ਸੀ। ਦਿਲ ਹਿਲਾ ਦੇਣ ਵਾਲੀਆਂ ਕਹਾਣੀਆਂ ਬਹਾਦਰੀ ਦੀਆਂ ਕਥਾਵਾਂ ਕੁਝ ਸੱਚ ਤੇ ਕੁਝ ਝੂਠ ਲਗਾਤਾਰ ਸੁਣਦੇ ਰਹਿੰਦੇ ਸੀ। ਰੇਲ ਦਾ ਸਟੇਸ਼ਨ ਲਾਗੇ ਹੋਣ ਕਰਕੇ ਰਾਤ ਨੂੰ ਉੱਥੋਂ ਬੜੀਆਂ ਭਿਆਨਕ ਆਵਾਜ਼ਾਂ ਆਉਣੀਆਂ। ਇਕ ਰਾਤ ਅਜਿਹਾ ਹੀ ਰੌਲ਼ਾ ਅਸੀਂ ਸੁਣਿਆ ਜਿਹੋ ਜਿਹਾ ਰਾਵਲ ਪਿੰਡੀ ਸੁਣਦੇ ਸੀ ਜਿਵੇਂ ਹਮਲਾ ਹੋਇਆ ਹੋਵੇ, ਜਿਵੇਂ ਬੰਦੇ ਵੱਢੇ ਜਾ ਰਹੇ ਹੋਣ। ਸ਼ਾਇਦ ਉਹ ਰੌਲ਼ਾ, ਉਹ ਦਹਿਸ਼ਤ ਸਾਡੀ ਮਾਨਸਿਕਤਾ ਦਾ ਹਿੱਸਾ ਬਣ ਚੁੱਕੇ

ਸਨ। ਸੁੱਤਿਆਂ ਹੋਇਆਂ ਅਕਸਰ ਉਹ ਆਤੰਕ ਅਤੇ ਡਰ ਉਸ ਰੌਲ਼ੇ ਦੇ ਰੂਪ ਵਿੱਚ ਸੁਣਾਈ ਦਿੰਦਾ ਰਹਿੰਦਾ। ਇਕ ਰਾਤ ਤਾਂ ਇਸ ਰੌਲ਼ੇ ਨੇ ਬਹੁਤ ਹੀ ਤੰਗ ਕੀਤਾ ਸੱਚੀ ਗੱਲ ਤਾਂ ਇਹ ਹੈ ਕਿ ਅਸੀਂ ਸੌਂ ਨਾ ਸਕੇ। ਸਤਿ ਸ੍ਰੀ ਅਕਾਲ ਦੇ ਜੈਕਾਰੇ ਸੁਣਾਈ ਦਿੰਦੇ। ਫਿਰ ਨੀਂਦ ਆਈ ਤਾਂ ਸੁਤਉਣੀਂਦੇ ਜਿਹੇ ਵਿੱਚ ਇਕ ਆਵਾਜ਼ ਆਉਂਦੀ ਰਹੀ। ਆਵਾਜ਼ ਘਟਦੀ ਗਈ ਜਿਵੇਂ ਕੋਈ ਸਹਿਕ ਸਹਿਕ ਕੇ ਬੋਲ ਰਿਹਾ ਹੋਵੇ, ਪਰ ਇਸ ਆਵਾਜ਼ ਨੇ ਪਿੱਛਾ ਨਹੀਂ ਛੱਡਿਆ। ਇਹ ਆਵਾਜ਼ ਸੀ–ਅਲਾਹ ਹੂ ਦੀ।

ਸਵੇਰੇ ਜਾਗ ਆਈ ਤਾਂ ਆਲ਼ੇ ਦੁਆਲ਼ੇ ਸਹਿਮੇ ਸਹਿਮੇ ਚਿਹਰੇ ਸਨ। ਅਸੀਂ, ਜਸਵੰਤ ਤੇ ਦੋ ਚਾਰ ਮੁੰਡੇ ਬਾਹਰ ਨਿਕਲੇ। ਹਵਾ 'ਚ ਭੇਦ ਭਰੀ ਖ਼ਾਮੋਸ਼ੀ ਸੀ। ਅੱਗੇ ਗਏ ਤਾਂ ਲੋਕ ਟੋਲੀਆਂ ਬਣਾ ਬਣਾ ਕੇ ਖੜ੍ਹੇ ਗੱਲਾਂ ਕਰ ਰਹੇ ਸਨ। ਇਹੋ ਜਿਹੀਆਂ ਟੋਲੀਆਂ ਕਈ ਥਾਵਾਂ 'ਤੇ ਸਨ ਗਲੀ ਦੇ ਨਾਲ ਪਏ ਖਾਲੀ ਖੋਲੇ ਵਿੱਚ ਅਤੇ ਬਾਹਰ ਸੜਕ ਦੇ ਉੱਤੇ।

ਅਸਾਂ ਵੱਡਿਆਂ ਦੀਆਂ ਲੱਤਾਂ ਵਿੱਚੋਂ ਦੀ ਰਾਹ ਬਣਾ ਹੀ ਲਿਆ ਅਤੇ ਜੋ ਵੇਖਿਆ ਅੱਖਾਂ ਟੱਡੀਆਂ ਦੀਆਂ ਟੱਡੀਆਂ ਹੀ ਰਹਿ ਗਈਆਂ। ਕੁਝ ਲਾਸ਼ਾਂ ਤਾਂ ਮੁਸਲਮਾਨ ਮੁੰਡਿਆਂ ਦੀਆਂ ਸਨ। ਤਿੰਨ ਕੁ ਲਾਸ਼ਾਂ ਕੁੜੀਆਂ ਦੀਆਂ ਸਨ। ਰੰਗ-ਬਰੰਗੇ ਕੱਪੜੇ ਆਲ਼ੇ-ਦੁਆਲ਼ੇ ਖਿਲਰੇ ਪਏ ਸਨ। ਇਹ ਕਿਸੇ ਨੂੰ ਪੁੱਛਣ ਵਾਲੀ ਗੱਲ ਨਹੀਂ ਸੀ–ਉਹਨਾਂ ਦੀਆਂ ਛਾਤੀਆਂ ਅਤੇ ਗੁਪਤ ਅੰਗਾਂ ਨੂੰ ਕਿਰਪਾਨਾਂ ਮਾਰ ਮਾਰ ਕੇ ਕੱਟਿਆ ਹੋਇਆ ਸੀ। ਲਹੂ ਉੱਤੇ ਮੱਖੀਆਂ ਭਿਣਕ ਰਹੀਆਂ ਸਨ, ਵੇਖ ਕੇ ਮਨ ਕੱਚਾ ਕੱਚਾ ਹੋ ਰਿਹਾ ਸੀ। ਮੌਤ ਦੀ ਨੀਂਦ ਰਾਹੀਂ ਅੰਤਿਮ ਰਾਹਤ ਤੋਂ ਪਹਿਲਾਂ ਉਹਨਾਂ ਨਾਲ ਕੀ ਵਾਪਰੀ ਹੋਵੇਗੀ। ਇਸ ਦੀ ਕਲਪਨਾ ਮੌਤ ਤੋਂ ਵੀ ਭਿਆਨਕ ਸੀ। ਇੱਥੇ ਖਲੋਤਿਆਂ ਹੀ ਅਸੀਂ ਫੜੇ ਗਏ। ਨਾਨਾ ਜੀ ਨੇ ਆ ਦਬੋਚਿਆ। ਜ਼ਬਰਦਸਤ ਤਾੜਨਾ ਸੀ–"ਚਲੋ ਘਰ ਨੂੰ.....ਤੁਹਾਨੂੰ ਆਉਣ ਕਿਸ ਨੇ ਦਿੱਤਾ ਸੀ।" ਪਰ ਸਾਡੇ ਛੋਟੇ ਸਰੀਰਾਂ ਵਿੱਚ ਆਤਮਾ ਛੋਟੀ ਨਹੀਂ ਸੀ। ਉਹ ਸਭ ਕੁਝ ਸਮਝਦੀ ਸੀ। ਅਸੀਂ ਘਰ ਆ ਗਏ ਤੇ ਸਾਨੂੰ ਬਾਹਰ ਨਾ ਕਿਸੇ ਜਾਣ ਦਿੱਤਾ। ਇਸ ਘਟਨਾ ਜਾਂ ਦੁਰਘਟਨਾ ਦੀਆਂ ਕਹਾਣੀਆਂ ਤਾਂ ਉਸੇ ਦਿਨ ਹੀ ਬਨਣ ਲੱਗ ਪਈਆਂ ਸਨ। ਰਾਤ ਮੁਸਲਮਾਨਾਂ ਦੀ ਭਰੀ ਹੋਈ ਗੱਡੀ ਆਈ ਸੀ ਪਾਕਿਸਤਾਨ ਜਾਣ ਵਾਸਤੇ। ਸਟੇਸ਼ਨ 'ਤੇ ਲੁੱਟ ਲਈ ਗਈ, ਨਹੀਂ ਵੱਢ ਦਿੱਤੀ ਗਈ। ਕਈ ਜਾਨ ਬਚਾਉਣ ਲਈ ਜੀਅ ਭਿਆਣੇ ਵੱਖ-ਵੱਖ ਸੜਕਾਂ ਨੂੰ ਦੌੜ ਗਏ ਸਨ ਪਰ ਜਾਣ ਵਾਲਿਆਂ ਕਿੱਥੇ ਜਾਣ ਦੇਣਾ ਸੀ?

ਉਸ ਵੇਲੇ ਕੁਝ ਕੁ ਮੁੰਡੇ ਜਾਂ ਜਵਾਨ ਐਸੇ ਸਨ ਜਿਹੜੇ ਇਸ ਕਾਮਯਾਬੀ 'ਤੇ ਫੁੱਲੇ ਨਹੀਂ ਸੀ ਸਮਾਉਂਦੇ। ਇਹ ਵੱਡੀਆਂ-ਵੱਡੀਆਂ ਗੱਲਾਂ ਵੀ ਸੁਣਾਉਂਦੇ। ਜੋ ਕੁਝ ਵੀ ਉਹ ਕਰਦੇ ਸਨ ਜੇ ਕਿਸੇ ਨੂੰ ਪਤਾ ਹੀ ਨਾ ਲੱਗੇ ਤਾਂ ਉਹਨਾਂ ਦੀ ਸਾਰੀ ਸੂਰਮਗਤੀ ਦਾ ਮੁੱਲ ਕੀ ਸੀ। ਉਹ ਗੱਲਾਂ ਕਰ ਰਹੇ ਸਨ ਕਿੱਥੇ ਕਿੱਥੇ ਕੀ ਕੀਤਾ। ਫੇਰ ਉਹਨਾਂ ਸੁਣਾਈਆਂ ਉਸ ਰਾਤ ਦੀਆਂ ਗੱਲਾਂ। ਨਾਲ ਗਾਲ੍ਹਾਂ ਕੱਢਣ ਨਾਲੇ ਫੜ੍ਹਾਂ ਮਾਰਨ। ਕਈ ਵਾਰ ਇਕ ਦੂਜੇ ਨੂੰ ਕੱਟਣ ਵੀ–'ਨਹੀਂ ਓਏ ਇੰਝ ਕੀਤਾ।' ਕੁੜੀਆਂ ਨਾਲ ਕੀ ਕੀਤਾ ਇਹ ਵੀ ਉਹ ਦੱਸਣ। ਫੇਰ ਉਹਨਾਂ ਦੱਸਿਆ ਕਿ–ਅਸੀਂ ਮੁਸਲਮਾਨ ਮੁੰਡੇ ਨੂੰ ਜੀਂਦੇ ਨੂੰ ਅੱਗ ਵਿੱਚ ਸੁੱਟ ਦਿੱਤਾ, ਪਰ ਉਹ ਸਾਲਾ ਬੜਾ ਪੱਕਾ ਨਿਕਲਿਆ...ਬੜਾ ਸਖ਼ਤ ਉਹ ਮਰਨ 'ਚ ਹੀ ਨਾ ਆਵੇ। ਸਾਲਾ ਸਾਰੀ ਰਾਤ ਅੱਲਾਹ-ਅੱਲਾਹ ਹੀ ਕਰਦਾ ਰਿਹਾ। ਇਹ ਉਹ ਹੀ ਅੱਲ੍ਹਾ-ਹੂ ਅਕਬਰ ਸੀ ਜੋ ਲੋਹੇ ਦੀਆਂ ਚਾਦਰਾਂ ਦੀ ਵਿਥ ਨਾਲ ਪਰਲੇ ਹਾਤੇ ਵਿੱਚੋਂ ਸਾਰੀ ਰਾਤ ਸੁਣਾਈ ਦਿੰਦਾ ਰਿਹਾ। ਓਧਰ ਜਿਉਂਦਾ ਬੰਦਾ ਤਿਲ ਤਿਲ ਕਰਕੇ ਭੁੱਜ ਰਿਹਾ ਸੀ। ਏਧਰ ਅਸੀਂ ਸੁੱਤੇ ਪਏ ਸਾਂ। ਉਸ ਵੇਲੇ ਦੇ ਉਹ 'ਸੂਰਮੇ' ਬਾਅਦ ਵਿੱਚ ਵੀ ਮੈਂ ਵੇਖਦਾ ਰਿਹਾ–ਵੱਡੇ ਆਦਮੀ ਬਣ ਗਏ, ਟਰਾਂਸਪੋਰਟਰ ਤੇ ਵਪਾਰੀ। ਇਕ ਗੁਰਦੁਆਰੇ ਦਾ ਪ੍ਰਧਾਨ ਵੀ ਬਣ ਗਿਆ। ਇਕ ਦਿਨ ਉਹ ਆਪਣੀ ਪ੍ਰਧਾਨਗੀ ਦੀ ਕਾਰਗੁਜ਼ਾਰੀ ਦੀਆਂ ਫੜਾਂ ਛੋਟੇ ਭਰਾ ਨਾਲ ਮਾਰ ਰਿਹਾ ਸੀ। ਦੇਖਿਆ ਰਾਤੀ ਕੋਈ ਮਾਈ ਦਾ ਲਾਲ ਨਹੀਂ ਬੋਲਿਆ" ਕੋਈ ਚਾਲੀ ਸਾਲ ਬਾਅਦ ਉਹਨਾਂ 'ਚੋਂ ਛੋਟਾ ਅਤੇ ਫੁਰਤੀਲਾ ਮੈਂ ਮੁੜ ਦੇਖਿਆ...ਕਲਫ ਲੱਗੀ ਕੱਟੀ ਦਾਹੜੀ ਵੀ ਉਮਰ ਲੁਕਾ ਨਹੀਂ ਸੀ ਰਹੀ। ਮੈਨੂੰ ਉਹ ਸਮਾਂ ਮੁੜ ਯਾਦ ਆ ਗਿਆ। ਕਿਸੇ ਨੇ ਦੱਸਿਆ ਕਿ ਇਹ ਅੱਜ ਕੱਲ੍ਹ ਅਮਰੀਕਾ ਵਿੱਚ ਸੈਟਲ ਹੋ ਗਿਆ ਹੈ। ਸੰਨ ਸੰਤਾਲੀ ਦਾ ਸੰਤਾਪ ਮੁੜ ਕੁਝ ਚਰਚਾ ਦਾ ਵਿਸ਼ਾ ਬਣ ਗਿਆ। ਮਾਮਾ ਗੁਰਬਚਨ ਸਿੰਘ ਅੱਜ ਕੱਲ੍ਹ ਬਜ਼ੁਰਗ ਚੋ ਚੁੱਕੇ ਹਨ। ਮੈਂ ਮੁੜ ਉਹਨਾਂ ਨੂੰ ਪੁੱਛਿਆ ਮਾਮਾ ਜੀ ਤੁਸੀਂ ਦੋ ਹੀ ਮੁਸਲਮਾਨ ਮਾਰੇ ਸਨ?

ਉਹ ਕਹਿਣ ਲੱਗੇ, "ਨਾ ਮੈਂ ਤਾਂ ਕੋਈ ਨਹੀਂ ਮਾਰਿਆ"। ਮੈਂ ਕਿਹਾ ਤੁਸੀਂ ਇਕ ਵਾਰ ਦੱਸਿਆ ਸੀ ਕਿ ਦੋ ਮਾਰੇ ਹਨ। ਕਹਿਣ ਲੱਗੇ, "ਗਲਤ ਗੱਲ ਹੈ। ਮੈਂ ਮੁਸਲਮਾਨ ਕੀਹ ਕੋਈ ਵੀ ਜੀਅ ਨਹੀਂ ਮਾਰਿਆ। ਇਹ ਗੱਲ ਗਲਤ ਹੈ। ਤੂੰ ਕਹਿੰਦਾ ਹੈ ਤਾਂ ਮੈਂ ਮੰਨ ਲੈਂਦਾ ਹਾਂ ਕਿ ਇਹ ਗੱਲ ਮੇਰੇ ਮੂੰਹੋਂ ਕਦੇ ਨਿਕਲੀ ਹੋਵੇਗੀ। ਪਰ ਅਸਲ ਵਿੱਚ ਮੈਂ ਕੋਈ ਵੀ ਮੁਸਲਮਾਨ ਨਹੀਂ ਮਾਰਿਆ। ਕਦੇ ਵੀ ਕੋਈ ਬੰਦਾ ਨਹੀਂ ਮਾਰਿਆ"। ਅਸਲੀ ਵਿੱਚ ਉਸ ਸਮੇਂ ਦੀ ਹਵਾ ਕਾਰਨ ਇਹ ਮਜਬੂਰੀ ਸੀ ਕਿ ਸਹੀ ਜਾਂ ਗਲਤ ਦੱਸਣਾ ਪੈਂਦਾ ਕਿ "ਮੈਂ ਮੁਸਲਮਾਨ ਮਾਰਿਆ ਹੈ।"

ਕੂਕਾ-ਲਹਿਰ ਦੇ ਅਮਰ ਨਾਇਕ:

# ਕੈਨੇਡਾ ਵਿੱਚ ਗਏ ਪਹਿਲੇ ਕੂਕਾ ਪਰਚਾਰਕ – ਸੰਤ ਸੂਰਜ ਸਿੰਘ ਰੋਡਿਆਂ ਵਾਲੇ



-ਸੁਵਰਨ ਸਿੰਘ ਵਿਰਕ

ਸਤਿਗੁਰੂ ਰਾਮ ਸਿੰਘ ਜੀ ਨੇ ਪੰਜਾਬ ਵਿੱਚ ਬਸਤੀਵਾਦੀ ਜ਼ਾਲਮ ਗੋਰਾ ਸ਼ਾਹੀ ਦੀਆਂ ਸਫਾਂ ਉਖੇੜਨ ਲਈ ਜਿਸ ਨਾਮਧਾਰੀ ਸੰਤ ਖਾਲਸਾ ਰੂਪੀ ਸਿੱਖੀ ਦੀ ਨਵੀਂ ਫੁਲਵਾੜੀ ਸਿਰਜੀ ਸੀ, ਉਸ ਵਿੱਚ ਆਪ ਜੀ ਦੇ ਪਹਿਰੇ ਹੇਠ ਅਤੇ ਆਪ ਦੇ ਛੋਟੇ ਭਰਾਤਾ ਗੁਰੂ ਹਰੀ ਸਿੰਘ ਜੀ ਦੇ ਸਮੇਂ ਵਿੱਚ ਵੀ ਭਾਂਤ ਭਾਂਤ ਰੰਗਾਂ ਦੇ ਫੁੱਲ ਖਿੜ ਕੇ, ਆਪਣੇ ਇੰਦਰ ਧਨੁਸ਼ੀ ਰੰਗਾਂ ਦੀ ਛਟਾ ਬਿਖੇਰਦੇ ਰਹੇ ਸਨ। ਇਹਨਾਂ ਵਿੱਚੋਂ ਕਈ ਤਾਂ ਆਪਣੇ ਤਪ ਤੇਜ ਸਦਕਾ ਸੂਰਜ ਵੱਤ ਰੋਸ਼ਨ ਹੋਏ ਅਤੇ ਕਈ ਛਿਪੇ ਰਹਿਣ ਦੀ ਚਾਹ ਵਾਲੇ ਫੁੱਲ ਵੀ ਸਨ ਜਿਹਨਾਂ ਦੀ ਸੁਗੰਧ ਪਾਰਖੂਆਂ ਨੂੰ ਬਦੋ ਬਦੀ, ਉਹਨਾਂ ਵੱਲ ਖਿੱਚ ਲਿਆਉਂਦੀ ਸੀ। ਅਜਿਹੇ ਹੀ ਇਕ ਸਾਧੂ ਜਨ, ਮਸਤੀ ਦੇ ਆਲਮ ਵਿੱਚ ਵਿਚਰਨ ਵਾਲੇ, ਕੂਕੇ ਸੰਤ, ਸੰਤ ਸੂਰਜ ਸਿੰਘ ਜੀ ਰੋਡਿਆਂ ਵਾਲੇ ਸਨ। ਜਿਹਨਾਂ ਨੇ ਮਸਾਂ ਤਿੰਨ ਕੁ ਦਹਾਕਿਆਂ ਦਾ ਹੀ ਦੇਸ ਪਰਦੇਸ ਵਿੱਚ ਵਿਚਰਦਿਆਂ, ਜੀਵਨ ਹੰਢਾਇਆ। ਸਤਿਗੁਰੂ ਰਾਮ ਸਿੰਘ ਜੀ ਦੇ ਰੰਗੂਨ ਜਾ ਕੇ ਦਰਸ਼ਨ ਕਰਨ ਵਾਲੇ ਬਰਾੜ ਬੰਸ ਦੇ ਉੱਘੇ ਰੁਕਨ, ਭਾਈ ਸਾਉਣ ਸਿੰਘ ਜੀ ਰੋਡਿਆਂ ਵਾਲੇ ਆਪ ਦੇ ਦਾਦਾ ਜੀ ਸਨ। ਦਾਦਾ ਜੀ ਅਤੇ ਰੋਡੇ ਪਿੰਡ ਦੇ ਹੀ ਸ੍ਰੀ ਭੈਣੀ ਸਾਹਿਬ, ਗੁਰੂ ਹਰੀ ਸਿੰਘ ਜੀ ਦੇ ਸਮੇਂ ਡੇਰੇ ਦੀ ਪ੍ਰਬੰਧ ਵਿਵਸਥਾ ਲਈ ਇੱਕ ਜ਼ਿੰਮੇਵਾਰ ਸੱਜਣ ਭਾਈ ਨਰਾਇਣ ਸਿੰਘ (ਜੋ ਰੰਗੂਨ ਅਤੇ ਮਰਗੋਈ ਸਤਿਗੁਰੂ ਦਰਸ਼ਨ ਲਈ ਤਿੰਨ ਵੇਰ ਸਾਗਰੋਂ ਪਾਰ ਗਏ) ਅਤੇ ਰੋਡਿਆਂ ਵਿੱਚ ਆਪ ਦੇ ਘਰ, ਗਾਹੇ ਬਗਾਹੇ ਆਉਣ ਵਾਲੇ ਹੋਰਨਾਂ ਨਾਮਧਾਰੀ ਸਾਧੂਆਂ ਤੋਂ ਆਪ ਨੂੰ ਗੁਰਮਤਿ ਦੀ ਐਸੀ ਰੰਗਤ ਚੜ੍ਹੀ ਕਿ ਉਤਲੇ ਮੰਡਲਾਂ ਵਿੱਚ ਪਹੁੰਚ ਗਏ। ਨਾਮ ਬਾਣੀ ਦੇ ਲਗਾਤਾਰ ਸਿਮਰਨ ਅਭਿਆਸ ਨਾਲ, ਮਨ ਮਸਤਕ ਅਤੇ ਹਿਰਦਾ ਐਸਾ ਸਵੱਛ ਹੋ ਗਿਆ ਕਿ ਸੰਤ ਸੂਰਜ ਸਿੰਘ ਜੀ ਤਿਰਕਾਲ-ਦਰਸ਼ੀ ਸਾਧੂਆਂ ਵਾਲੀ ਪਦਵੀ ਨੂੰ ਪ੍ਰਾਪਤ ਹੋ ਗਏ।

ਸੰਤ ਸੂਰਜ ਸਿੰਘ ਵੀਹਵੀਂ ਸਦੀ ਦੇ ਮੁੱਢਲੇ ਵਰ੍ਹਿਆਂ ਵਿੱਚ ਹੀ ਜਦੋਂ ਹੋਰ ਹਿੰਦ ਵਾਸੀਆਂ ਦੇ ਨਾਲ ਬਹੁਤ ਸਾਰੇ ਪੰਜਾਬੀ, ਅਮਰੀਕਾ ਕੈਨੇਡਾ ਜਾ ਰਹੇ ਸਨ, ਇਹ ਵੀ ਆਪਣੇ ਭਾਈ ਇੰਦਰ ਸਿੰਘ ਸਮੇਤ ਕੈਨੇਡਾ ਦੇ ਬ੍ਰਿਟਿਸ਼ ਕੋਲੰਬੀਆ ਰਾਜ ਵਿੱਚ ਪੁੱਜ ਗਏ ਸਨ। ਇੱਥੇ ਸੰਤ ਜੀ ਦਾ ਕਿਆਮ ਤਾਂ ਬੇਸ਼ਕ ਡੇਢ ਦੋ ਸਾਲ ਦਾ ਹੀ ਰਿਹਾ ਹੈ, ਪਰ ਇਤਨੇ ਸਮੇਂ ਵਿੱਚ ਹੀ ਉਹ ਆਪਣੀ ਉੱਚੀ ਬਿਰਤੀ ਸਦਕਾ, ਬਹੁਤ ਸਾਰੇ ਹੋਰ ਦੇਸ਼ ਵਾਸੀਆਂ ਦੇ ਜੀਵਨ ਨੂੰ ਪ੍ਰਭਾਵਿਤ ਕਰਨ ਵਾਲੇ ਸਿੱਧ ਹੋਏ। ਕਈਆਂ ਨੂੰ ਉਹਨਾਂ ਮਾਸ ਸ਼ਰਾਬ ਅਤੇ ਜੀਵ ਹਿੰਸਾ ਤੋਂ ਵਰਜ ਕੇ, ਗੁਰਮਤਿ ਮਾਰਗ ਦੇ ਪਾਂਧੀ ਬਣਾਇਆ। ਕੈਨੇਡਾ ਵਿੱਚ ਉਹਨਾਂ ਦਾ ਵੱਡਾ ਪਰਉਪਕਾਰੀ ਕਾਰਜ ਉੱਥੋਂ ਦੇ ਸ਼ਹਿਰ, ਵੈਨਕੂਵਰ ਵਿੱਚ ਬਣੇ ਪਹਿਲੇ ਸਿੱਖ ਗੁਰਦੁਆਰੇ ਵਿੱਚ ਆਦਿ ਸ੍ਰੀ ਗੁਰੂ ਗਰੰਥ ਸਾਹਿਬ ਦੀ ਆਪਣੇ ਦੁਆਰਾ, ਦੇਸ਼ ਵਿੱਚੋਂ ਲਿਆਂਦੀ ਬੀੜ ਸਥਾਪਿਤ ਕਰਨਾ ਸੀ। ਕਿਉਂਕਿ ਉਹ ਰੋਜ਼ਾਨਾ ਗੁਰਬਾਣੀ ਦਾ ਨਿਯਮ ਨਾਲ ਪਾਠ ਕਰਿਆ ਕਰਦੇ ਸਨ, ਇਸ ਲਈ ਦੇਸ਼ ਤੋਂ ਚੱਲਣ ਵੇਲੇ ਉਹਨਾਂ ਬੜੇ ਅਦਬ ਤੇ ਸਤਿਕਾਰ ਨਾਲ ਇੱਕ ਬੀੜ, ਆਪਣੇ ਨਾਲ ਹੀ ਲੈ ਆਂਦੀ ਸੀ। ਕੈਨੇਡਾ ਵਿੱਚ ਰਹਿਣ ਵਾਲੇ ਸਾਰੇ ਹੀ ਦੇਸ਼ ਵਾਸੀ ਵਿਸ਼ੇਸ਼ ਕਰਕੇ ਸਿੱਖ ਭਾਈਚਾਰਾ, ਸੂਰਜ ਸਿੰਘ ਜੀ ਦੀ ਰਹਿਣੀ ਬਹਿਣੀ ਅਤੇ ਉਹਨਾਂ ਦੇ ਉੱਚੇ ਕੂਕਾ ਕਿਰਦਾਰ ਤੋਂ ਪ੍ਰਭਾਵਿਤ ਹੁੰਦਾ ਸੀ, ਜਿਸ ਦੀਆਂ ਮਿਸਾਲਾਂ ਅਸੀਂ ਅੱਗੇ ਚੱਲ ਕੇ ਵੇਖਾਂਗੇ। ਕਿਉਂਕਿ ਸਤਿਗੁਰੂ ਰਾਮ ਸਿੰਘ ਜੀ, ਗੁਰੂ ਹਰੀ ਸਿੰਘ ਜੀ ਅਤੇ ਉਸ ਸਮੇਂ ਦੇ ਹੋਰ ਕੂਕੇ ਸਿੰਘ, ਉਸ ਸਮੇਂ ਤੱਕ ਪੰਜਾਬ ਵਿੱਚ ਅੰਗਰੇਜ਼ ਸਰਕਾਰ ਅਤੇ ਉਸ ਦੇ ਹੱਥ–ਠੋਕੇ ਸਿੱਖ ਰਿਆਸਤਾਂ ਦੇ ਰਾਜਿਆਂ ਦੀਆਂ ਸਖਤੀਆਂ ਦੇ ਸਭ ਤੋਂ ਵੱਧ ਭੁਗਤ-ਭੋਗੀ ਸਨ, ਕੂਕਿਆਂ ਬਾਰੇ ਅੰਗਰੇਜ਼ ਸਰਕਾਰ ਦਾ ਕਥਨ ਸੀ ਕਿ ਕੂਕਾ ਸਾਡੀ ਸਰਕਾਰ ਦਾ ਖ਼ੈਰ-ਖ਼ਵਾਹ ਨਹੀਂ ਹੋ ਸਕਦਾ, ਇਸ ਲਈ ਸੂਰਜ ਸਿੰਘ ਹੋਰਾਂ ਰਾਹੀਂ ਕੂਕਿਆਂ ਦੀ ਬਸਤੀਵਾਦ ਵਿਰੋਧੀ ਦੇਸ਼ ਭਗਤੀ ਨੇ, ਅੱਗੇ ਚੱਲ ਕੇ ਇੱਥੇ ਬਣਨ ਵਾਲੀ (ਗ਼ਦਰ ਪਾਰਟੀ) – ਹਿੰਦੀ ਐਸੋਸੀਏਸ਼ਨ ਆਫ ਪੈਸੀਫਿਕ ਕਾਸਟ – ਦੇ ਗਠਨ ਲਈ ਬੀਜ ਰੂਪ ਵਿਚ, ਆਂਸ਼ਿਕ ਤੌਰ ਤੇ ਹੀ ਸਹੀ ਆਪਣਾ

ਯੋਗਦਾਨ ਜ਼ਰੂਰ ਦਿੱਤਾ ਹੋਵੇਗਾ।

ਸੰਤ ਸੂਰਜ ਸਿੰਘ ਜੀ ਦਾ ਜਨਮ, ਬਾਬਾ ਮਹਾਂ ਸਿੰਘ (ਸਪੁੱਤਰ ਬਾਬਾ ਸਾਉਣ ਸਿੰਘ) ਅਤੇ ਮਾਤਾ ਭੋਲ ਕੌਰ ਦੇ ਗ੍ਰਹਿ ਵਿਖੇ 1935 ਬਿਕ੍ਰਮੀ ਮੁਤਾਬਿਕ 1878-79 ਈ. ਵਿੱਚ ਪਿੰਡ ਰੋਡੇ (ਜ਼ਿਲ੍ਹਾ ਹੁਣ ਮੋਗਾ, ਪਹਿਲਾਂ ਫੀਰੋਜ਼ਪੁਰ) ਵਿੱਚ ਹੋਇਆ ਸੀ। ਆਪ ਦੇ ਜਮਾਲ ਵਿੱਚ ਬੜੀ ਹੀ ਤਾਸੀਰ ਸੀ ਅਤੇ ਆਪ ਦੇ ਮਸਤਕ ਦੀ ਤੇਜੀ ਭੀ ਸੂਰਜ ਵੱਤ ਸੀ, ਇਸੇ ਕਰ ਕੇ ਹੀ ਆਪ ਦੇ ਮਾਤਾ ਪਿਤਾ ਨੇ ਨਾਮ ਸੂਰਜ ਸਿੰਘ ਰੱਖਿਆ ਸੀ। ਸ੍ਰੀਮਾਨ ਸੰਤ ਸੂਰਜ ਸਿੰਘ ਜੀ ਗੁਰਮੁਖੀ ਵਿਦਿਆ, ਗੁਰਬਾਣੀ ਆਦਿ ਆਪ ਦੇ ਪਿਤਾ ਤੋਂ ਘਰ ਵਿੱਚ ਹੀ ਪੜ੍ਹੇ ਸਨ। ਸ੍ਰੀਮਾਨ ਬਾਬਾ ਮਹਾਂ ਸਿੰਘ ਜੀ ਨੂੰ ਬਾਲਕਾਂ ਨੂੰ ਗੁਰਮੁਖੀ ਪੜ੍ਹਾਉਣ ਦਾ ਬੜਾ ਹੀ ਸ਼ੌਂਕ ਸੀ। ਬਾਬਾ ਜੀ ਪਾਸ ਬਹੁਤ ਸਾਰੇ ਬਾਲਕ ਪੜ੍ਹਦੇ ਹੁੰਦੇ ਸੀ। ਪੜ੍ਹਨ ਵਾਲਿਆਂ ਸਾਰਿਆਂ ਬਾਲਕਾਂ ਨੂੰ ਅੰਮ੍ਰਿਤ ਵੇਲੇ ਇਸ਼ਨਾਨ ਕਰਵਾਉਂਦੇ ਤੇ ਭਜਨ ਕਰਨ ਦੀ ਸਿੱਖਿਆ ਦਿੰਦੇ ਹੁੰਦੇ ਸਨ। ਸੂਰਜ ਸਿੰਘ ਜੀ ਨੂੰ ਨਿੱਕੇ ਹੁੰਦਿਆਂ ਤੋਂ ਹੀ ਰਟਨ ਪੈ ਚੁੱਕਾ ਸੀ ਕਿ ਅੰਮ੍ਰਿਤ ਵੇਲੇ ਜਾਗਣਾ, ਇਸ਼ਨਾਨ ਕਰਨਾ, ਬਾਣੀ ਪੜ੍ਹਨੀ ਤੇ ਭਜਨ ਕਰਨਾ।❶

ਇਕ ਵੇਰ 10 ਕੁ ਸਾਲ ਦੀ ਉਮਰ ਵਿੱਚ ਸੂਰਜ ਸਿੰਘ ਬਾਹਰੋਂ ਆਏ ਅਤੇ ਮਾਤਾ ਤੋਂ ਦੁੱਧ ਪੀਣ ਲਈ ਮੰਗਿਆ। ਉਹਨਾਂ ਨੇ ਕਾਹੜਨੀ ਵਿੱਚੋਂ ਕੱਢ ਕੇ ਪਿਆ ਦਿੱਤਾ। ਪਰ ਰਾਤ ਨੂੰ ਜਦੋਂ ਬਾਕੀ ਜੀਆਂ ਨੂੰ ਦੁੱਧ ਮਿਲਿਆ ਤਾਂ ਸੂਰਜ ਸਿੰਘ ਨੂੰ ਇਸ ਲਈ ਨਾ ਮਿਲਿਆ ਕਿ ਦਿਨੇ ਪੀ ਗਿਆ ਹੈ। ਸੰਤ ਸੂਰਜ ਸਿੰਘ ਨੇ ਕਿਹਾ ਕਿ ਮਾਤਾ ਜੀ ਤੁਸੀਂ ਸਰਫਾ ਕਰ ਕੇ ਮੈਨੂੰ ਦੁੱਧ ਨਹੀਂ ਦਿੱਤਾ ਪਰ ਸਵੇਰੇ ਮੱਖਣ ਦੇ ਕੁੱਜੇ ਵੀ ਨਹੀਂ ਭਰੇ ਜਾਣੇ। ਦੇਵਨੇਤ ਸਵੇਰੇ ਰਿੜਕਣਾਂ ਪਾਉਣ ਸਮੇਂ ਚਾਟੀ ਟੁੱਟ ਗਈ ਅਤੇ ਸਾਰਾ ਦੁੱਧ ਡੁੱਲ੍ਹ ਗਿਆ। ਇਸ ਘਟਨਾ ਨਾਲ ਪਰਿਵਾਰ, ਪਿੰਡ ਅਤੇ ਆਸ ਪਾਸ, ਸੂਰਜ ਸਿੰਘ ਦੇ ਮੂੰਹੋਂ ਨਿਕਲੀ ਗੱਲ ਪੂਰੀ ਹੋਣ ਦੇ ਚਰਚੇ ਛਿੜ ਗਏ।❷ ਹੁਣ ਪਿੰਡ ਦੇ ਸਿਆਣੇ ਵੀ ਸੰਤ ਸੂਰਜ ਸਿੰਘ ਆਖ ਕੇ ਆਪ ਨੂੰ ਸੰਬੋਧਿਤ ਹੁੰਦੇ।

ਦੁਨੀਆਂਦਾਰੀ ਦੇ ਕਾਰ ਵਿਹਾਰ ਵਿੱਚ ਆਪ ਜ਼ਿਆਦਾ ਨਹੀਂ ਖੁਭੇ। ਨਾਮ-ਬਾਣੀ, ਭਜਨ-ਬੰਦਗੀ ਵਿੱਚ ਰੁੱਝੇ ਰਹਿੰਦੇ। ਸੁਆਸ ਸੁਆਸ ਜਪਣ ਵਾਲੀ ਬਿਰਤੀ ਧਾਰ ਲਈ। ਬਾਣੀ ਦੇ ਬੜੇ ਪ੍ਰੇਮੀ ਤੇ ਨਿਤਨੇਮੀ ਸਨ। ਆਪ ਦੇ ਹਿਰਦੇ ਨੂੰ ਦੂਈ ਦਵੈਤ ਪੋਹ ਵੀ ਨਹੀਂ ਸਕਦੀ ਸੀ। ਹਰ ਇਕ ਪ੍ਰਾਣੀ ਮਾਤਰ ਨਾਲ ਪਿਆਰ ਕਰਨ ਵਾਲੇ ਜਿਊੜੇ ਸਨ। ਏਕਤਾ, ਇਨਸਾਫ, ਇਨਸਾਨੀ ਹਮਦਰਦੀ, ਆਦਿਕ ਸ਼ੁਭ ਗੁਣਾਂ ਦੇ ਧਾਰਨੀ ਸਨ। ਕਿਸੇ ਨਾਲ ਵੀ ਕਦੇ ਵੈਰ ਭਾਵ ਨਹੀਂ ਰੱਖਦੇ ਸਨ।

ਪਿੰਡ ਦੇ ਪੰਜ ਕੁ ਸੌ ਕਦਮਾਂ ਦੀ ਵਿੱਥ ਤੇ ਆਪ ਦੇ ਇੱਕ ਖੇਤ ਵਿੱਚ ਬਹੁਤ ਸਾਰੇ ਸੰਘਣੇ ਬਿਰਖ, ਬਾਗ ਦੀ ਸ਼ਕਲ ਦੇ ਸਨ। ਸੰਤ ਜੀ ਜ਼ਿਆਦਾ ਸਮਾਂ ਉਸ ਬਾਗ ਵਿੱਚ ਹੀ ਰਹਿੰਦੇ। ਆਪ ਨਾਮ ਜਪਦੇ ਅਤੇ ਹੋਰਨਾਂ ਨੂੰ ਜਪਾਉਂਦੇ ਸਨ। ਰੋਜ਼ਾਨਾ ਤੜਕੇ ਚਾਰ ਵਜੇ ਉੱਠ ਕੇ ਇਸ਼ਨਾਨ ਆਦਿ ਤੋਂ ਬਾਅਦ ਨਾਮ ਅਭਿਆਸ ਵਿੱਚ ਜੁੱਟ ਜਾਂਦੇ। ਦਿਨ ਚੜ੍ਹੇ ਗੁਰਬਾਣੀ ਦਾ ਨਿਤਨੇਮ ਪੂਰਾ ਕਰਦੇ। ਪਰਸ਼ਾਦਾ ਪਾਣੀ ਛਕਣ ਬਾਅਦ, ਬਾਹਰ ਖੇਤਾਂ ਵਿੱਚ ਚਲੇ ਜਾਂਦੇ ਅਤੇ ਬੰਦਗੀ ਵਿੱਚ ਜੁੱਟ ਜਾਂਦੇ। ਬਾਰਾਂ ਸਾਲ ਇਸ ਤਰ੍ਹਾਂ ਆਪ ਨੇ ਕਠਿਨ ਤਪੱਸਿਆ ਕਰਦਿਆਂ ਬਿਤਾਏ।❸

ਸਵਾ ਰੁਪੈ ਦਾ ਕੜਾਹ ਪਰਸ਼ਾਦ ਤਿਆਰ ਕਰ ਕੇ ਸੰਤ ਜੀ ਘਰ ਵਿੱਚ ਬਣਾਏ ਇਕ ਕਮਰੇ ਵਿੱਚ ਇਸਥਿੱਤ ਹੋ ਕੇ 40 ਦਿਨ ਬੰਦਗੀ ਕਰਦੇ। ਇਹ ਚਾਲ੍ਹੀ ਦਿਨ ਕਿਸੇ ਨੂੰ ਨਹੀਂ ਸਨ ਮਿਲਦੇ। ਸਰੀਰਕ ਕ੍ਰਿਆ ਵੱਡੇ ਤੜਕੇ ਪੂਰੀ ਕਰ ਆਉਂਦੇ, ਫਿਰ ਇਸ਼ਨਾਨ ਬਾਅਦ, ਸਿਮਰਨ ਵਿੱਚ ਜੁੱਟ ਜਾਂਦੇ। ਚਾਲ੍ਹੀ ਦਿਨਾਂ ਬਾਅਦ ਫਿਰ ਸਵਾ ਰੁਪੈ ਦੇ ਪਰਸ਼ਾਦ ਨਾਲ ਸਮਾਪਤੀ ਕਰਦੇ। ਪਰਿਵਾਰ ਨੂੰ ਹਦਾਇਤ ਸੀ ਕਿ ਇਸ ਸਾਰੀ ਕਿਰਿਆ ਬਾਰੇ, ਕਿਸੇ ਨੂੰ ਨਹੀਂ ਦੱਸਣਾ। ਇਉਂ ਗੁਪਤ ਹੋ ਜਾਇਆ ਕਰਦੇ ਸਨ। ਬਾਕੀ ਸਮਾਂ ਭੀ ਨਾਮ ਬਾਣੀ ਵਿੱਚ ਬਿਤਾਉਣ ਸਦਕਾ ਪਿੰਡ ਅਤੇ ਆਲ਼ੇ ਦੁਆਲ਼ੇ ਆਪ ਦੀ ਸ਼ੋਭਾ ਫੈਲਣੀ ਸ਼ੁਰੂ ਹੋਈ। ਕਈ ਪ੍ਰੇਮੀ ਸਿੰਘ ਆਪ ਪਾਸ ਆਉਂਦੇ। ਘੰਟਿਆਂ ਬੱਧੀ ਬਾਗ ਵਿੱਚ ਬੈਠ ਕੇ, ਗੁਰੂ ਘਰ ਦੀਆਂ ਸਾਖੀਆਂ ਸੁਣਾਉਂਦੇ। ਕਈ ਵੇਰ ਅਕਸਰ ਕੀਰਤਨ ਸ਼ੁਰੂ ਕਰ ਦਿੰਦੇ। ਢੋਲਕੀ ਛੈਣਿਆਂ ਨਾਲ ਗੁਰਬਾਣੀ ਦੇ ਸ਼ਬਦ ਜਾਂ ਸਿੱਧੀਆਂ ਸਾਦੀਆਂ ਪੇਂਡੂ ਧਾਰਨਾਵਾਂ ਪੜ੍ਹਦੇ ਰਹਿੰਦੇ। ਕਈ ਵੇਰ ਕੀਰਤਨ ਵਿੱਚ ਐਸੀ ਸੁਰਤੀ ਖੁਭ ਜਾਂਦੀ ਹੈ ਕਿ ਰਾਤ ਦੇ ਪਹਿਲੇ ਪਹਿਰ ਦਾ ਸ਼ੁਰੂ ਹੋਇਆ ਕੀਰਤਨ, ਰੈਣ ਸਬਾਈ ਹੋ ਜਾਂਦਾ। ਨਾਲ ਸ਼ਬਦ ਪੜ੍ਹਣ ਵਾਲੇ ਜੇ ਕਿਸੇ ਸਰੀਰ ਨੇ ਕਹਿਣਾ–ਸੰਤ ਜੀ ਹੁਣ ਭੋਗ ਪਾ ਦੇਈਏ ਤਾਂ ਆਪ ਨੇ ਕਹਿਣਾ ਭਾਈ ਇਤਨਾ ਉਤਾਵਲਾ ਨਾ ਹੋ। ਇਸ ਤਰ੍ਹਾਂ ਕੀਰਤਨ ਕਰਦਿਆਂ ਹੀ ਦਿਨ ਚੜ੍ਹਾ ਦੇਣਾ। ਕੀਰਤਨ ਆਪ ਦੀ ਖੁਰਾਕ ਬਣ ਗਈ ਸੀ ਅਤੇ ਕੀਰਤਨ ਤੋਂ ਬਿਨਾਂ ਆਪ ਬਚ ਹੀ ਨਹੀਂ ਸਕਦੇ ਸਨ। ਇਹੋ ਕਾਰਨ ਸੀ ਕਿ ਜਦੋਂ ਕੈਨੇਡਾ ਨੂੰ ਗਏ ਤਾਂ ਢੋਲਕੀ ਛੈਣੇ ਆਦਿਕ ਸਾਜ ਵੀ ਨਾਲ ਹੀ ਲੈ ਗਏ ਸਨ।

ਕਦੇ ਕਦੇ ਆਪ ਬੰਦਗੀ ਵਿੱਚ ਲੀਨ ਅੱਠ ਅੱਠ ਪਹਿਰ

ਸਮਾਧੀ ਸਥਿੱਤ ਰਹਿੰਦੇ। ਕਈ ਵੇਰ ਤੇ ਇਹ ਅਵਸਥਾ ਉਦੋਂ ਟੁੱਟਦੀ ਜਦੋਂ ਨਾਲ ਦੇ ਸਾਥੀ ਆਪ ਨੂੰ ਹਲੂਣ ਕੇ ਬਿਰਤੀ ਵਿੱਚੋਂ ਉਖੇੜਦੇ। ਅਜਿਹੇ ਸਮੇਂ ਆਪ ਕਹਿੰਦੇ ਕਿ ਬਹੁਤ ਰਸ ਬਣਿਆ ਸੀ, ਤੁਸੀਂ ਸਾਡੀ ਬਿਰਤੀ ਸਤਿਗੁਰੂ ਰਾਮ ਸਿੰਘ ਜੀ ਦੇ ਚਰਨਾਂ ਤੋਂ ਉਖੇੜ ਕੇ, ਤੰਗ ਨਾ ਕਰਿਆ ਕਰੋ। ਆਪ ਦੀ ਮਹਿਮਾ ਦਾ ਖਿੱਚਿਆ ਹੋਇਆ ਇੱਕ ਸਿੰਘ, ਹਰਨਾਮ ਸਿੰਘ ਆਪ ਦਾ ਸੇਵਕ ਬਣ ਗਿਆ ਸੀ। ਬੜਾ ਪਿਆਰਾ ਸਿੰਘ ਸੀ। ਜਦੋਂ ਸੰਤ ਕੈਨੇਡਾ ਗਏ ਨਾਲ ਹੀ ਗਿਆ। ਵਾਪਿਸ ਆਏ ਤਾਂ ਨਾਲ ਹੀ ਆ ਗਿਆ। ਸੰਤਾਂ ਦੇ ਚਲਾਣੇ ਬਾਅਦ ਉਹ ਵਾਪਸ ਕੈਨੇਡਾ ਚਲਾ ਗਿਆ ਸੀ। ਹਰਨਾਮ ਸਿੰਘ ਨੂੰ ਆਪ ਤੇ ਬਹੁਤ ਭਰੋਸਾ ਸੀ ਅਤੇ ਹਰਨਾਮ ਸਿੰਘ ਤੋਂ ਬਿਨਾਂ ਹੋਰ ਕੋਈ ਵੀ ਆਪ ਦੇ ਗੋਝ ਭੇਦਾਂ ਨੂੰ ਨਹੀਂ ਸਮਝਦਾ ਸੀ। ਬੰਦਗੀ ਕਰਦਿਆਂ ਗਰਮੀ-ਸਰਦੀ, ਭੁੱਖ-ਤੇਹ ਦੀ ਅਵਸਥਾ ਦੀ ਸੋਝੀ ਤੋਂ ਉੱਪਰ ਉੱਠ ਜਾਂਦੇ ਸਨ। ਇਹ ਤਾਂ ਆਪ ਦੇ ਨਾਲ ਦੇ ਸਾਥੀ ਜਦੋਂ ਵਿਆਕੁਲ ਹੋ ਕੇ ਪਰਸ਼ਾਦੇ ਪਾਣੀ ਦੀ ਲੋੜ ਦੀ ਅਰਜ਼ ਕਰਦੇ ਤਾਂ ਸੰਤ ਜੀ ਉਹਨਾਂ ਨਾਲ ਘਰ ਜਾ ਕੇ ਆਪ ਵੀ ਛਕਦੇ ਅਤੇ ਉਹਨਾਂ ਨੂੰ ਵੀ ਛਕਾਉਂਦੇ। ਜੇ ਪ੍ਰੇਮੀ ਸਿੰਘਾਂ ਦਾ ਕੋਈ ਘਰ ਦਾ ਜੀਅ ਢਿੱਲਾ ਮੱਠਾ ਹੋਣਾ, ਸੰਤ ਜੀ ਉਹਨਾਂ ਦੇ ਘਰ ਜਾ ਕੇ ਕਹਿੰਦੇ–ਇਹ ਤੇ ਚੰਗਾ ਭਲਾ ਹੈ। ਇਸ ਤਰ੍ਹਾਂ ਉਹਨਾਂ ਦੀ ਉਤਸ਼ਾਹ-ਜਨਕ ਬੋਲ ਬਾਣੀ ਨਾਲ ਹੀ ਮਰੀਜ਼ ਦਾ ਅੱਧਾ ਦੁੱਖ ਤੁਰੰਤ ਤੇ ਰਹਿੰਦਾ ਵੀ ਝਬਦੇ ਕੱਟਿਆ ਜਾਂਦਾ।

ਭਾਈ ਕਾਹਨ ਸਿੰਘ ਜੀ ਵਾੜਿਆਂ ਵਾਲੀ ਦੇ ਨਾਲ ਆਪ ਮੁਕਤਸਰ ਮਾਘੀ ਦੇ ਮੇਲੇ ਤੇ ਸੰਗਤਾਂ ਨੂੰ ਲੈ ਜਾਣ ਵਾਸਤੇ ਮਾਲਵੇ ਦੇ ਪਿੰਡਾਂ ਵਿਚ ਪਰਚਾਰ ਦੌਰੇ ਵੀ ਕਰਦੇ। ਰਾਤ ਨੂੰ ਜਿਸ ਪਿੰਡ ਰਹਿਣਾ, ਦੀਵਾਨ ਸਜਾ ਕੇ, ਕੀਰਤਨ ਕਰਨਾ। ਸੰਗਤ ਨੂੰ ਸਤਿਗੁਰੂ ਰਾਮ ਸਿੰਘ ਜੀ ਦੇ ਜੀਵਨ ਦੀਆਂ ਸਾਖੀਆਂ, ਸ਼ੁਭ ਸਮਾਚਾਰ ਤੇ ਉਪਦੇਸ਼ ਯਾਦ ਕਰਵਾਉਣੇ। ਇਹ ਵੀ ਕਹਿਣਾ ਕਿ ਭਾਈ ਆਪਾਂ ਜਿਤਨੇ ਜ਼ਿਆਦਾ ਆਦਿ ਸ੍ਰੀ ਗੁਰੂ ਗਰੰਥ ਸਾਹਿਬ ਦੇ ਪਾਠਾਂ ਦੇ ਭੋਗ ਪਾਵਾਂਗੇ, ਉਤਨੀ ਛੇਤੀ ਹੀ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਹੋਣਗੇ। ਇਹੋ ਹੁਕਮ ਸਤਿਗੁਰੂ ਜੀ ਨੇ ਸੰਗਤ ਦੇ ਨਾਮ ਕਈ ਹੁਕਮਨਾਮਿਆਂ ਵਿੱਚ ਲਿਖ ਕੇ ਭੇਜਿਆ ਹੈ।❹

ਇੱਕ ਦਿਨ ਸੰਤ ਸੂਰਜ ਸਿੰਘ ਆਪਣੇ ਘਰ ਮਾਤਾ ਜੀ ਦੇ ਪਾਸ ਬੈਠੇ ਸਨ ਤਾਂ ਇੱਕ ਸਿੱਖ ਆ ਕੇ, ਨਮਸ਼ਕਾਰ ਕਰ ਕੇ ਬੈਠ ਗਿਆ। ਸੰਤ ਜੀ ਨੇ ਉਸਨੂੰ ਪੁੱਛਿਆ ਕਿ ਉਹਨਾਂ ਦੇ ਘਰ ਕਿੱਥੇ ਹਨ ਤਾਂ ਉਸ ਦਾ ਜੁਆਬ ਸੀ–ਜੀ ਪਿੰਡ ਦਾ ਨਾਮ "ਜਿਉਣ ਵਾਲਾ" ਹੈ। ਸੰਤ ਜੀ ਕਹਿਣ ਲੱਗੇ ਕਿ ਭਾਈ 'ਜਿਉਣ ਵਾਲਾ' ਵੀ ਕੋਈ ਪਿੰਡ ਹੈ ? ਜੀ ਕੇ ਨਹੀਂ ਮਰਨਾ ਅਤੇ ਗੁਰੂ ਕੀ ਬਾਣੀ ਤਾਂ ਕਹਿੰਦੀ ਹੈ–ਜੋ ਦੀਸੈ ਸੋ ਕਾਲਹੈ ਖਰਨਾ (ਸੂਹੀ ਮਃ ੫–੭੪੦)–ਅਤੇ ਤੂੰ ਕਹਿਨਾਂ ਹੈ ਕਿ ਮੇਰੇ ਘਰ ਜਿਊਣ ਵਾਲੇ ਹਨ, ਕੁਝ ਸੋਚ ਵਿਚਾਰ, ਡਡਾ ਡੇਰਾ ਇਹੁ ਨਹੀ ਜਹਿ ਡੇਰਾ ਤਹਿ ਜਾਨੁ।। ਉਆ ਡੇਰਾ ਕਾ ਸੰਜਮੋ ਗੁਰ ਕੈ ਸਬਦਿ ਪਛਾਨੁ।। (ਗਉੜੀ ਮਃ ੫–੨੫੬) ਭਾਈ ਇਹ ਦੇਸ ਪਰਾਇਆ ਹੈ। ਇਹ ਸੰਸਾਰ ਅਨਿਤ ਹੈ, ਮਿਥਿਆ ਹੈ। ਇਸ ਨਾਲ ਝੂਠੀ ਪ੍ਰੀਤ ਕਿਉਂ ਲਾਈ ਹੈ ? ਮਾਇਆ, ਮੋਹ, ਕੁਟੰਬ, ਪਰਿਵਾਰ, ਸੁਤ, ਦਾਰਾ ਨਾਲ ਜੋ ਤੂੰ ਝੂਠੀ ਪ੍ਰੀਤ ਕਰ ਰਿਹਾ ਹੈਂ, ਇਹ ਤੇਰੇ ਨਾਲ ਜਾਣ ਵਾਲੀ ਚੀਜ਼ ਨਹੀਂ ਹੈ। ਸੰਤਾਂ ਦਾ ਇਹ ਤਿਆਗ ਮਈ ਉਪਦੇਸ਼ ਸੁਣ ਕੇ, ਸਾਧ ਸੰਗਤ ਵਿਸਮਾਦੀ ਹੋ ਗਈ ਤੇ 'ਜਿਉਣ ਵਾਲਿਉਂ' ਆਇਆ ਵੈਰਾਗੀ ਹੋ ਕੇ, ਸੰਤਾਂ ਦੇ ਚਰਨਾਂ ਤੇ ਢਹਿ ਪਿਆ ਅਤੇ ਨਾਲ ਜਾਣ ਵਾਲੀ ਸ਼ੈ ਦੀ ਯਾਚਨਾ ਕਰਨ ਲੱਗ ਪਿਆ।

ਸੰਤ ਕਹਿਣ ਲੱਗੇ ਭਾਈ ਨਾਲ ਜਾਣ ਵਾਲੀ ਚੀਜ਼ ਨਾਮ ਹੈ। ਨਾਮ ਬਿਨਾ ਨਰੁ ਕਹੀ ਨਾ ਲੇਖੈ। (ਭੈਰਉ ਮਃ ੫–੧੧੪੦) ਤਾਂ ਸਿੱਖ ਨੇ ਨਾਮ ਦਾਨ ਲੈਣ ਵਾਸਤੇ ਅਰਜ਼ ਕੀਤੀ। ਸੰਤ ਜੀ ਨੇ ਕੰਨ ਥਾਣੀ ਨਾਮ ਦੀ ਦਾਤ ਬਖਸ਼ ਕੇ, ਅੰਮ੍ਰਿਤ ਵੇਲੇ ਸਕੇਸ਼ ਇਸ਼ਨਾਨ, ਨਾਮ ਬਾਣੀ ਦਾ ਜਾਪ, ਮਦ ਮਾਸ ਦਾ ਤਿਆਗ, ਸਾਬਤ ਸੂਰਤ ਰਹਿਣ, ਚੋਰੀ-ਯਾਰੀ, ਠੱਗੀ ਨਿੰਦਿਆ ਅਤੇ ਜੀਵ-ਹਿੰਸਾ ਭੁੱਲ ਕੇ ਵੀ ਨਾ ਕਰਨ ਦਾ ਉਪਦੇਸ਼ ਵੀ ਦੇ ਦਿੱਤਾ। ਈਰਖਾ ਬਖੀਲੀ ਤੋਂ ਬਚਣ ਲਈ ਕਿਹਾ ਕਿਉਂਕਿ ਸਾਹਿਬਾਂ ਦਾ ਫ਼ੁਰਮਾਨ ਹੈ–ਜਿਸੁ ਅੰਦਰਿ ਤਾਤਿ ਪਰਾਈ ਹੋਵੈ ਤਿਸਦਾ ਕਦੇ ਨ ਹੋਵੀ ਭਲਾ।। (ਸਲੋਕ ਮਃ ੪–੩੦੮)

ਸੰਤ ਜੀ ਤਨ, ਮਨ ਅਤੇ ਬਚਨ ਦੁਆਰਾ ਹਿੰਸਾ ਕਰਨ ਤੋਂ ਬਚੇ ਹੋਏ ਸਨ ਅਤੇ ਹੋਰਨਾਂ ਨੂੰ ਵੀ ਇਹੋ ਉਪਦੇਸ਼ ਦਿੰਦੇ ਸਨ। ਨਾ ਮਨ ਵਿੱਚ ਕਿਸੇ ਦਾ ਬੁਰਾ ਸੋਚਣਾ ਨਾ ਕਠੋਰ ਸ਼ਬਦ ਮੂੰਹੋਂ ਕੱਢਣੇ। ਇਤਿਆਦਿਕ ਬਚਨ ਸੁਣ ਕੇ ਸਿੱਖ ਦੀ ਤਸੱਲੀ ਹੋ ਗਈ ਅਤੇ ਸਤਿਗੁਰੂ ਰਾਮ ਸਿੰਘ ਜੀ ਦੀ ਸੰਗਤ ਵਿੱਚ ਸ਼ਾਮਲ ਹੋ ਕੇ, ਜਨਮ ਮਰਨ ਸਫਲ ਕਰ ਗਿਆ। ਉਸ ਸਿੰਘ ਨੇ ਸਮਝ ਲਿਆ ਕਿ ਸੰਤ ਸੂਰਜ ਸਿੰਘ ਪੂਰਨ ਬ੍ਰਹਮਗਿਆਨੀ ਸਾਧੂ ਹਨ।

ਹੁਣ ਸੰਤ ਸੂਰਜ ਸਿੰਘ ਜੀ ਨੇ ਪਿਤਾ ਜੀ ਨੂੰ ਅਰਜ਼ ਕੀਤੀ ਕਿ ਸਾਨੂੰ ਆਗਿਆ ਦਿਉ, ਅਸੀਂ ਕੈਨੇਡਾ ਜਾਣਾ ਚਾਹੁੰਦੇ ਹਾਂ। ਪਿਤਾ ਮਹਾਂ ਸਿੰਘ ਜੀ ਨੇ ਕਿਹਾ ਕਿ ਉਂਜ ਤਾਂ ਤੁਹਾਡੀ ਰਜ਼ਾ ਹੈ, ਪਰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਇਹ ਹੁਕਮ ਹੈ ਕਿ

ਮੇਰਾ ਸਿੱਖ ਫਰੰਗੀਆਂ ਦੀ ਨੌਂਕਰੀ ਨਾ ਕਰੇ। ਸੰਤ ਜੀ ਨੇ ਕਿਹਾ ਪਿਤਾ ਜੀ ਆਪ ਜੀ ਦਾ ਬਚਨ ਸੱਤ ਹੈ, ਸਤਿਗੁਰੂ ਜੀ ਦਾ ਇਹੋ ਹੁਕਮ ਹੈ, ਪਰ ਅਸੀਂ ਇਹਨਾਂ ਦੀ ਨੌਂਕਰੀ ਕਰਨ ਨਹੀਂ ਜਾਣਾ ਅਸੀਂ ਤੇ ਕਈ ਇਕ ਖ਼ਾਸ ਕਾਰਨਾਂ ਕਰ ਕੇ ਜਾਣਾ ਹੈ। ਸਾਨੂੰ ਅਕਾਲ ਪੁਰਖ ਦਾ ਹੁਕਮ ਹੈ ਜੋ ਅਸਾਂ ਜਾਣਾ ਹੈ ਅਤੇ ਜ਼ਰੂਰ ਜਾਣਾ ਹੈ। ਸੰਤਾਂ ਦਾ ਇਹ ਬਚਨ ਸੁਣ ਕੇ, ਪਿਤਾ ਜੀ ਨੇ ਆਗਿਆ ਦੇ ਦਿੱਤੀ। ਸੰਤ ਜੀ ਕੈਨੇਡਾ ਯਾਤਰਾ ਦੀ ਤਿਆਰੀ ਕਰਨ ਲੱਗ ਪਏ। ਆਪ ਦੇ ਅਨਿੰਨ ਸੇਵਕ ਭਾਈ ਹਰਨਾਮ ਸਿੰਘ, ਆਪ ਦੇ ਛੋਟੇ ਭਰਾਤਾ ਇੰਦਰ ਸਿੰਘ ਜੀ (ਬਾਅਦ ਵਿੱਚ ਸਤਿਗੁਰੂ ਪਰਤਾਪ ਸਿੰਘ ਜੀ ਦੁਆਰਾ ਸੂਬੇ ਥਾਪੇ ਗਏ ਸਨ) ਅਤੇ ਹੋਰ ਕਈ ਸਿੰਘ ਵੀ ਸੰਤ ਜੀ ਦੇ ਨਾਲ ਕੈਨੇਡਾ ਜਾਣ ਵਾਸਤੇ ਤਿਆਰ ਹੋ ਗਏ। ਸੰਬਤ 1961 ਬਿ੦ ਮੁਤਾਬਿਕ 1904 ਈ. ਵਿੱਚ ਸੰਤ ਜੀ ਰੋਡਿਆਂ ਤੋਂ ਚੱਲ ਕੇ, ਸ੍ਰੀ ਭੈਣੀ ਸਾਹਿਬ ਗੁਰੂ ਹਰੀ ਸਿੰਘ ਜੀ ਦੇ ਦਰਸ਼ਨ ਪਰਸ ਕੇ ਫਿਰ ਕੈਨੇਡਾ ਨੂੰ ਰਵਾਨਾ ਹੋ ਗਏ।❺

ਸੰਤ ਸੂਰਜ ਸਿੰਘ ਰੋਡਿਆਂ ਵਾਲੇ ਦਾ ਕੈਨੇਡਾ ਪਹੁੰਚਣ ਦਾ ਸਮਾਂ ਅੰਦਾਜ਼ਨ 1904 ਈ. ਦਾ ਹੀ ਬਣਦਾ ਹੈ। ਸਰਕਾਰੀ ਰੀਪੋਰਟਾਂ ਵਿੱਚੋਂ ਪਤਾ ਲੱਗਦਾ ਹੈ ਕਿ ਇਸ ਵਰ੍ਹੇ 45 ਕੁ ਭਾਰਤੀ ਜਿਹਨਾਂ ਵਿੱਚੋਂ ਜ਼ਿਆਦਾ ਸਿੱਖ ਸਨ, ਉਹ ਕੈਨੇਡਾ ਪੁੱਜੇ ਸਨ। ਵੈਨਕੂਵਰ ਵਿੱਚ ਕੈਨੇਡਾ ਦੀ ਧਰਤੀ ਤੇ ਪਹਿਲੇ ਸਿੱਖ ਗੁਰਦੁਆਰੇ ਦੇ ਨਿਰਮਾਣ ਹੋਣ ਦਾ ਵਰ੍ਹਾ 1904-05 ਈ. ਹੀ ਬਣਦਾ ਹੈ। ਗੁਰਦੁਆਰਾ ਦੀ ਇਮਾਰਤ ਬਣਨ ਤੱਕ ਆਪ ਵੀ ਉੱਥੇ ਪੁੱਜ ਚੁੱਕੇ ਸਨ। "ਪਹਿਲੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ (ਅਤੇ ਕੀਰਤਨ ਦਾ ਸਾਮਾਨ, ਢੋਲਕ, ਛੈਣੇ ਆਦਿ ਭੀ) ਆਪਣੇ ਨਾਲ ਸੰਤ ਜੀ ਹੀ ਲੈ ਗਏ ਸੀ। ਗੁਰਦੁਆਰਾ ਤਿਆਰ ਹੋਣ ਪਰ, ਸਿੰਘ ਸਭਾ ਵਾਲਿਆਂ ਨਾਲ ਨਾਮਧਾਰੀਏ ਸਿੰਘ ਅਤੇ ਸੰਤਾਂ ਨੇ ਹੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਪ੍ਰਕਾਸ਼ ਕਰਨ ਲਈ ਦੀਵਾਨ ਨੂੰ ਸਦਾ ਲਈ ਦੇ ਦਿੱਤੀ ਸੀ।

"ਸਿੰਘਾਂ ਦੀ ਪੰਜਾਬ ਵਿੱਚ ਤਾਂ ਨਹੀਂ ਨਿਭਦੀ ਕਿਉਂਕਿ ਕੁਝ ਅਸੂਲਾਂ ਦਾ ਮਤਭੇਦ ਹੈ, ਪਰ ਕੈਨੇਡਾ ਵਿੱਚ ਸੰਤ ਵਰਿਆਮ ਸਿੰਘ ਤੇ ਭਾਈ ਭਾਗ ਸਿੰਘ ਜੀ ਨਾਲ ਇਹਨਾਂ ਦੀ ਚੰਗੀ ਬਣ ਗਈ। ਸੰਤ ਸੂਰਜ ਸਿੰਘ ਜੀ ਚੰਗੇ ਨਾਮ ਦੇ ਅਭਿਆਸੀ ਸਨ। ਮੈਂ ਚੰਗੇ ਇਸ ਲਈ ਆਖਦਾ ਹਾਂ ਕਿ ਰਿੱਧੀ ਸਿੱਧੀ, ਅੰਤ੍ਰਯਾਮਤਾ, ਕਿਸੇ ਦੀ ਬੀਮਾਰੀ ਹਟਾ ਦੇਣੀ ਜਾਂ ਕਿਸੇ ਉੱਤੇ ਆਉਣ ਵਾਲੇ ਹਾਲ, ਇਕਦਮ ਦੱਸ ਸਕਦੇ ਸਨ। ਮੈਂ ਅਜੇ ਛੋਟੀ ਉਮਰ ਦਾ ਹੀ ਸੀ ਪਰ ਸਿੰਘ ਸਭਾ ਦੇ ਨਿਯਮਾਂ ਨੂੰ ਪੱਕੇ ਸਮਝ ਕੇ ਧਾਰਨ ਕਰ ਬੈਠਾ ਸੀ। (ਅੰਗ੍ਰੇਜ਼ੀ) ਸਰਕਾਰੀ ਸਕੂਲਾਂ ਅਤੇ ਅਨਮਤੀ ਸਕੂਲਾਂ ਵਿੱਚ ਪੜ੍ਹਦਾ ਰਿਹਾ ਸੀ। ਇਸ ਲਈ ਅਜਿਹੀਆਂ ਸ਼ਕਤੀਆਂ ਨੂੰ ਘੱਟ ਹੀ ਮੰਨਦਾ ਸੀ। ਮਾਦਾ ਪ੍ਰਸਤਾਂ ਵਾਂਗੂੰ ਆਪ ਨੂੰ ਧੋਖਾ ਲੱਗਾ ਹੀ ਸਮਝਦਾ ਸੀ। ਨਿਤਨੇਮ ਦਾ ਪਾਠ ਕਰਨਾ ਅਤੇ ਰਹਿਤ ਰੱਖਣੀ ਹੀ ਸਭ ਕਰਮਾਂ ਨਾਲੋਂ ਉੱਤਮ (ਜਾਣਦਾ) ਮੰਨਦਾ ਸੀ।"❻

ਇਹ ਲਿਖਤ ਉਸ ਸੱਜਣ ਦੀ ਹੈ ਜੋ ਕਦੇ ਕੈਨੇਡਾ ਵਿੱਚ ਗਏ ਹੋਰ ਹਿੰਦਵਾਸੀਆਂ ਜਿਉਂ ਗਦਰ ਲਹਿਰ ਵਿੱਚ ਸ਼ਾਮਲ ਹੋ ਕੇ, ਦੇਸ਼ ਵਿੱਚ ਆ ਕੇ ਸਰਕਾਰ ਅੰਗਰੇਜ਼ੀ ਵਿਰੁੱਧ ਬਗਾਵਤ ਦਾ ਪਰਚਾਰ ਕਰਨ ਦੇ ਦੋਸ਼ ਵਿੱਚ, ਪਕੜਿਆ ਗਿਆ ਤੇ ਉਮਰ ਕੈਦ ਦੀ ਸਜ਼ਾ 'ਲਾਹੌਰ ਸਾਜਿਸ਼ ਕੇਸ' ਵਿੱਚ ਸੁਣਾਈ ਗਈ। ਜਿਹਲ ਵਿੱਚ ਉਹ ਸੰਤ ਇੰਦਰ ਸਿੰਘ ਚੱਕਰਵਰਤੀ, ਸੰਪਾਦਕ ਸਤਿਜੁਗ ਨੂੰ ਮਿਲਿਆ ਅਤੇ ਉਸ ਨੇ ਉਹਨਾਂ ਨੂੰ ਸੰਤ ਸੂਰਜ ਸਿੰਘ ਹੋਰਾਂ ਨਾਲ ਸਬੰਧਤ ਅਨੇਕ ਬਚਨ, ਸਾਖੀਆਂ ਆਦਿ ਸੁਣਾਈਆਂ। ਚੱਕਰਵਰਤੀ ਜੀ ਦੀ ਬੇਨਤੀ ਤੇ ਸਤਿਜੁਗ ਵਿੱਚ ਇਹ ਜਾਣਕਾਰੀ "ਸੰਤ ਮਹਿਮਾਂ" ਸਿਰਲੇਖ ਹੇਠ, ਲੜੀਵਾਰ 14 ਮੱਘਰ 1991 ਤੋਂ 4 ਮਾਘ 1991 ਤੱਕ ਛਪਦੀ ਰਹੀ ਸੀ। ਕਿਉਂਕਿ ਲੇਖਕ ਜਿਹਲ ਵਿੱਚ ਸੀ ਇਸ ਲਈ ਪੂਰਾ ਨਾਮ ਪਤਾ ਨਾ ਦੇਣਾ ਮੁਨਾਸਿਬ ਸਮਝਿਆ ਗਿਆ। ਆਪਣੇ ਲੇਖ ਵਿੱਚ ਉਸ ਦਾ ਹਵਾਲਾ "ਅਕਾਲੀ ਸੱਜਣ" ਦੇ ਰੂਪ ਵਿੱਚ ਦਿੱਤਾ ਜਾਏਗਾ।

ਇਹ ਸੱਜਣ ਲਿਖਦਾ ਹੈ ਕਿ ਮੈਨੂੰ ਵੀ ਕੈਨੇਡਾ ਪੁੱਜੇ ਨੂੰ ਜ਼ਿਆਦਾ ਸਮਾਂ ਨਹੀਂ ਸੀ ਹੋਇਆ ਕਿ ਸੰਤ ਸੂਰਜ ਸਿੰਘ ਹੋਰਾਂ ਦਾ ਸੁਨੇਹਾ ਮਿਲਿਆ ਕਿ ਮੈਂ ਉਹਨਾਂ ਨੂੰ ਹੁਣੇ ਹੀ ਮਿਲਾਂ। ਉਸ ਸੁਨੇਹਾ ਦੇਣ ਵਾਲੇ ਗੁਆਂਢੀ ਨੇ ਮੈਨੂੰ ਉਸੇ ਸਮੇਂ ਹੀ ਜਾਣ ਅਤੇ ਰਾਤ ਉੱਥੇ ਹੀ ਟਿਕਣ ਬਾਰੇ ਕਿਹਾ। ਇਕ ਵੇਰ ਮੈਂ ਪਹਿਲਾਂ ਵੀ 'ਮਿੱਲ ਸਾਈਡ' ਜਿੱਥੇ ਸੰਤ ਰਹਿੰਦੇ ਸਨ ਜਾ ਚੁੱਕਾ ਸਾਂ। ਪੋਰਟ ਮੂਡੀ 'ਤੋਂ ਜਿੱਥੇ ਮੈਂ ਰਹਿੰਦਾ ਸਾਂ ਇਹ ਜਗ੍ਹਾ 4 ਕੁ ਮੀਲ ਉਤਰਾਈ ਚੜ੍ਹਾਈ ਵਾਲਾ ਪਹਾੜੀ ਰਾਹ ਸੀ। ਸੁਨੇਹਾ ਮਿਲਦਿਆਂ ਹੀ ਮੈਂ ਤੁਰ ਪਿਆ ਅਤੇ ਇਹ ਸੋਚਦਾ ਸੀ ਕਿ ਸੰਤਾਂ ਦੇ ਗੁਆਂਢੀ ਜ਼ਿਲ੍ਹੇ (ਸ਼ਾਇਦ ਲੁਧਿਆਣਾ) ਦਾ ਹੋਣ ਕਾਰਨ ਕਿਸੇ ਤੋਂ ਮੇਰਾ ਨਾਮ ਸੁਣ ਕੇ ਹੀ ਸੰਤਾਂ ਨੇ ਮੈਨੂੰ ਬੁਲਾਇਆ ਹੋਵੇ। ਰਸਤੇ ਦੇ ਅੱਧ ਵਿੱਚ ਪਹਾੜੀ ਦੀ ਟੀਸੀ ਉੱਤਰਦਿਆਂ ਇਕ ਹਰੇ ਰੰਗ ਦੇ ਘਰ ਕੋਲ, ਇਕ ਹੋਰ ਗੁਆਂਢੀ ਸਿੱਖ ਦੂਜੇ

ਸ਼ਹਿਰੋਂ ਆਉਂਦਾ ਮਿਲਿਆ। ਇਹ ਜਾਣ ਕੇ ਮੈਂ ਸੰਤ ਜੀ ਪਾਸ ਜਾ ਰਿਹਾ ਹਾਂ, ਉਹਨੇ ਕਿਹਾ ਕਿ ਸੰਤ ਜੀ ਅਤੇ ਸੰਗਤ ਨੂੰ ਮੇਰੀ ਫਤਹਿ ਬੁਲਾਉਣੀ। ਪਰ ਸੰਗਤ ਵਿੱਚ ਜਾ ਕੇ ਮੈਂ ਇਹ ਗੱਲ ਭੁੱਲ ਗਿਆ। ਸਾਰੀਆਂ ਬੈਰਕਾਂ ਜਿੱਥੇ ਸਿੰਘ ਰਹਿੰਦੇ ਸਨ ਦੇ ਇਕ ਪਾਸੇ ਗੁਰਦੁਆਰਾ, ਇਹਨਾਂ ਸਿੰਘਾਂ ਦਾ ਲੰਗਰ ਤੇ ਬੈਠਕ ਸੀ। ਜਦੋਂ ਮੈਂ ਪੁੱਜਿਆ ਤਾਂ ਸੰਤ ਜੀ ਤਿੰਨ ਚਾਰ ਹੋਰ ਸਿੰਘਾਂ ਨਾਲ, ਗੁਰੂ ਘਰ ਦੀਆਂ ਸਾਖੀਆਂ ਦੀ ਚਰਚਾ ਕਰ ਰਹੇ ਸਨ। ਉਹਨਾਂ ਨੇ ਮੈਨੂੰ, ਮੇਰਾ ਨਾਮ ਅਤੇ ਪਿੰਡ ਦਾ ਨਾਮ ਲੈ ਕੇ, ਬੈਠਣ ਲਈ ਕਿਹਾ। ਮੈਂ ਸੋਚਿਆ ਕਿ ਕਿਸੇ ਦੀਵਾਨ ਵਿੱਚ ਮੈਨੂੰ ਬੈਠਾ ਵੇਖ ਕੇ, ਇਹਨਾਂ ਮੇਰੇ ਬਾਰੇ ਪੁੱਛ ਗਿੱਛ ਕਰ ਲਈ ਹੋਵੇਗੀ। ਮੈਂ ਅਜਿਹੇ ਖਿਆਲਾਂ ਵਿੱਚ ਹੀ ਸਾਂ ਕਿ ਸੰਤ ਜੀ ਨੇ ਕਿਹਾ–"ਚਲ ਬਈ ਸਿੰਘਾ ਤੈਨੂੰ ਜਲ ਪਾਣੀ ਛਕਾ ਲਿਆਈਏ।" ਨਾਲ ਦੇ ਸਿੰਘਾਂ ਕਿਹਾ ਕਿ ਨਹੀਂ ਜੀ ਤੁਸੀਂ ਬਚਨ ਬਿਲਾਸ ਕਰੋ। ਗੁਰਬਾਣੀ ਸੁਣਾਉ, ਕੀਰਤਨ ਕਰੋ। ਇਹ ਕੰਮ ਸਾਡਾ ਹੈ। ਪਰ ਸੰਤ ਜੀ ਨੇ ਜ਼ੋਰ ਦੇ ਕੇ ਕਿਹਾ ਕਿ ਜਿਸ ਸਿੰਘ ਨੂੰ ਮੈਂ 4-5 ਮੀਲ ਤੋਂ ਉਚੇਚਾ ਸੱਦਿਆ ਹੈ, ਉਸ ਨੂੰ ਜਲ ਪਾਣੀ ਦੇ ਬਹਾਨੇ, ਕੁਝ ਸਮਾਂ ਇਕਾਂਤ ਵਿੱਚ ਮਿਲਣਾ ਚਾਹੁੰਦਾ ਹਾਂ। ਸੋ ਸੰਤ ਜੀ ਮੈਨੂੰ ਲੰਗਰ ਵਿੱਚ ਲੈ ਗਏ। ਕੋਈ ਇਕ ਲਾਂਗਰੀ ਨਿਸ਼ਚਿਤ ਨਹੀਂ ਸੀ। ਦੋ ਦੋ ਸਿੰਘ ਵਾਰੀ ਨਾਲ ਰੋਜ਼ ਲੰਗਰ ਦੀ ਸੇਵਾ ਕਰਦੇ। ਜੱਥੇ ਦੇ ਖਜ਼ਾਨਚੀ, ਗ੍ਰੰਥੀ ਸਿੰਘ ਅਤੇ ਗੁਰਬਾਣੀ ਪੜ੍ਹਾਉਣ ਵਾਲੇ, ਤਿੰਨ ਸਿੰਘਾਂ ਨੂੰ ਲੰਗਰ ਦੀ ਸੇਵਾ ਮਾਫ਼ ਸੀ। ਇਹ ਨਾਮਧਾਰੀਏ ਸੰਤ ਸਨ ਜੋ ਆਪਣੇ ਛੋਟੇ ਭਰਾ ਇੰਦਰ ਸਿੰਘ ਨਾਲ, ਪਹਿਲੇ ਸਿੰਘਾਂ ਦੇ ਨਾਲ ਹੀ ਆਏ ਸਨ ਅਤੇ ਦੋਵੇਂ ਭਰਾ ਗੁਰਬਾਣੀ ਦੇ ਪ੍ਰੇਮੀ-ਨੇਮੀ ਸਨ।❼

ਸੰਤ ਜੀ ਦੇ ਲੰਗਰ ਵਿੱਚ, ਬੂਟ ਬਾਹਰ ਹੀ ਲਹਾਏ ਜਾਂਦੇ ਸਨ ਅਤੇ ਹੱਥ ਧੁਆ ਕੇ ਅੰਦਰ ਲੈ ਜਾਂਦੇ ਸਨ ਜਲ ਪਾਣੀ ਲਈ। ਹੁਣ ਸੰਤ ਜੀ ਨੇ ਕਿਹਾ ਕਿ ਮੇਰਾ ਸੁਨੇਹਾ ਦਿਉ। ਮੈਂ ਜੁਆਬ ਦਿੱਤਾ ਕਿ ਆਪ ਨੇ ਹੀ ਮੈਨੂੰ ਜ਼ਰੂਰੀ ਕੰਮ ਲਈ ਸੱਦਿਆ ਹੈ। ਪਰ ਸੰਤਾਂ ਨੇ ਫਿਰ ਕਿਹਾ ਕਿ ਯਾਦ ਕਰ ਲਉ ਸਾਡਾ ਸੁਨੇਹਾ। ਮੇਰੇ ਨਾਂਹ ਕਰਨ ਤੇ ਉਹਨਾਂ ਕਿਹਾ– ਪਹਾੜੀ ਉੱਤਰਦਿਆਂ ਹਰੇ ਘਰ ਦੇ ਕੋਲ ਘੋਲੀਏ ਵਾਲਾ ਸਿੰਘ ਨਹੀਂ ਮਿਲਿਆ? ਮੈਂ ਹੈਰਾਨ ਸਾਂ ਕਿ ਕੀ ਉਸ ਸਿੰਘ ਨੇ ਫੋਨ ਕੀਤਾ ਹੋਵੇ ਜਾਂ ਆਪ ਹੀ ਮੇਰੇ ਤੋਂ ਪਹਿਲਾਂ ਇੱਥੋਂ ਹੋ ਗਿਆ ਹੋਵੇ! ਸੰਤ ਜੀ ਨੇ ਮੇਰੀ ਹੈਰਾਨੀ ਦੀ ਕਾਟ ਕਰਦਿਆਂ ਕਿਹਾ ਕਿ ਕਾਕਾ ਸੋਚੀਂ ਪੈਣ ਦੀ ਲੋੜ ਨਹੀਂ, ਜਿਹਨਾਂ ਗੱਲਾਂ ਨੂੰ ਸਾਇੰਸ ਵਾਲੇ ਨਹੀਂ ਸਮਝ ਸਕਦੇ, ਨਾਮ ਅਭਿਆਸੀ ਸਮਝ ਅਤੇ ਕਰ ਸਕਦੇ ਹਨ। ਸੰਤਾਂ ਨੇ ਇਹ ਵੀ ਕਿਹਾ ਸੀ ਕਿ ਸਿੰਘ ਸਭਾ ਵਾਲਿਆਂ ਤੁਹਾਨੂੰ ਅੰਮ੍ਰਿਤ ਛਕਾ ਕੇ ਗੁਰਬਾਣੀ ਦੇ ਲੜ ਲਾ ਦਿੱਤਾ। ਠੀਕ ਕੀਤਾ ਪਰ ਤੁਸੀਂ ਨਾਮ ਅਭਿਆਸ ਤੋਂ ਵਿਰਵੇ ਹੋ। ਇਸ ਲਈ ਸੁਰਤੀ ਇਧਰ ਵੀ ਲਿਆਉ। ਮੇਰੇ ਮਨ ਵਿੱਚ ਜੋ ਵੀ ਉਤਰਾਅ ਚੜ੍ਹਾਅ ਆ ਰਹੇ ਸਨ ਸੰਤ ਜੀ ਨੇ ਉਹਨਾਂ ਤੇ ਖ਼ੁਦ ਬਖ਼ੁਦ ਵਿਚਾਰ ਚਰਚਾ ਕਰਕੇ, ਮੇਰੀ ਜਗਿਆਸਾ ਸ਼ਾਂਤ ਕਰ ਦਿੱਤੀ।❽

ਸੰਤ ਸੂਰਜ ਸਿੰਘ ਜੀ ਇੱਥੇ ਨਾਮ ਬਾਣੀ, ਪਾਠ, ਸਿੰਘ ਸਭੀਏ ਵੀਰਾਂ ਨਾਲ ਹੀ ਰਲ ਮਿਲ ਕੇ ਕਰਦੇ ਸਨ। ਸੰਤ ਜੀ ਨੇ ਕਹਿਣਾ ਕਿ ਸਾਡੇ ਬਾਹਰਲੇ ਅਸੂਲ ਵੀ ਇਹਨਾਂ ਦੇ ਨਾਲ ਹੀ ਨਿਭ ਸਕਦੇ ਹਨ ਕਿਉਂਕਿ ਇਸ ਜੱਥੇ ਦੇ ਲੰਗਰ ਵਿੱਚ ਕੋਈ ਵੀ ਝਟਕਾ ਜਾਂ ਹਲਾਲ ਕਿਸੇ ਤਰ੍ਹਾਂ ਦਾ ਵੀ ਮਾਸ ਖਾ ਪਕਾ ਨਹੀਂ ਸਕਦਾ ਸੀ। ਤੈਨੂੰ ਛੇਤੀ ਹੀ 'ਅਕਾਲੀ ਵਿੱਦਿਆ' ਦੇ ਭਾਗ ਲੱਗਣਗੇ, ਤੇਰੇ ਉੱਤੇ ਗੁਰੂ ਸਾਹਿਬ ਦੀ ਨਿਗ੍ਹਾ ਸਵੱਲੀ ਹੈ। ਨਾਮ ਦੇ ਰਸੀਏ, ਬਾਹਰਲੀ ਰਹਿਤ ਬਹਿਤ ਦੇ ਫਰਕਾਂ ਨੂੰ ਨਹੀਂ ਵੇਖਦੇ ਹੁੰਦੇ, ਜਾਂ ਝਗੜੇ ਦੇ ਦੰਗਲ ਦੇ ਪਹਿਲਵਾਨ, ਨਹੀਂ ਅਖਵਾਉਂਦੇ ਹੁੰਦੇ। ਨਾਮਧਾਰੀਏ ਗੁਰੂ ਨਾਨਕ ਸਾਹਿਬ ਦੀ ਬਾਣੀ ਨੂੰ ਹੀ ਮੰਨਦੇ ਹਨ, ਕੈਨੇਡਾ ਵਿੱਚ ਇਸ ਸਮੇਂ ਅਸੀਂ ਪੰਜ ਸੱਤ ਹੀ ਨਾਮਧਾਰੀ ਸਿੰਘ ਹਾਂ, ਸਾਡਾ ਸਭ ਨਾਲ ਪ੍ਰੇਮ ਹੈ। ਸਾਡੇ ਜੱਥੇ ਦੇ ਸਾਰੇ ਸਿੰਘਾਂ ਨੂੰ ਵੀ ਅਜੇ ਕੰਮ ਨਹੀਂ ਮਿਲਿਆ, ਨਹੀਂ ਤਾਂ ਤੈਨੂੰ ਵੀ ਇੱਥੇ ਰੱਖ ਲੈਂਦੇ। ਪਰ ਕਦੇ ਕਦੇ ਮਿਲਦਾ ਗਿਲਦਾ ਰਹੀਂ। ਜ਼ਰੂਰੀ ਕੰਮ ਇਹ ਹੈ ਤੇਰੇ ਨਾਲ ਕਿ ਅਸਾਂ ਤੇਰੇ ਪਾਸੋਂ ਸਵੇਰੇ ਅੰਗਰੇਜ਼ੀ ਵਿੱਚ ਜ਼ਰੂਰੀ ਚਿੱਠੀ ਲਿਖਵਾਉਣੀ ਹੈ। ਮੇਰੇ ਇਹ ਕਹਿਣ ਤੇ ਕਿ ਅੰਗਰੇਜ਼ੀ ਵਿੱਚ ਚਿੱਠੀ ਲਿਖਣ ਦੀ ਮੇਰੀ ਲਿਆਕਤ ਚੰਗੀ ਨਹੀਂ, ਸੰਤ ਜੀ ਨੇ ਕਿਹਾ ਕਿ ਇਹ ਹੁਕਮ ਲਿਖਣ ਦਾ ਤੈਨੂੰ ਹੀ ਲੱਗਦਾ ਹੈ। ਹੋਰ ਤੋਂ ਲਿਖਵਾਇਆਂ ਸਾਡਾ ਕਾਰਜ ਨਹੀਂ ਸੌਰੇਗਾ। ਲਿਖਵਾਉਣ ਵਾਲਾ ਤੈਥੋਂ ਲਿਖਵਾ ਲਵੇਗਾ, ਘਬਰਾ ਨਾ। ਅਗਲੇ ਦਿਨ ਸੁਬਹਾ ਉਠ ਕੇ ਪਾਠ ਕੀਰਤਨ ਤੋਂ ਵਿਹਲੇ ਹੋ ਕੇ, ਮੈਂ ਚਿੱਠੀ ਲਿਖੀ ਅਤੇ ਵਾਪਸ ਪੋਰਟ ਮੂਡੀ, ਆਪਣੇ ਟਿਕਾਣੇ ਤੇ ਪੁੱਜ ਗਿਆ। ਮਹਿਸੂਸ ਹੋਇਆ ਕਿ ਚਿੱਠੀ ਤਾਂ ਮੈਥੋਂ ਕਿਸੇ ਗ਼ੈਬੀ ਸ਼ਕਤੀ ਨੇ ਜਿਵੇਂ ਲਿਖਾਈ ਹੋਵੇ। ਇਸੇ ਤਰ੍ਹਾਂ ਮੈਂ ਜਦੋਂ ਵੀ ਫਿਰ ਸੰਤ ਸੂਰਜ ਸਿੰਘ ਹੋਰਾਂ ਦੀ ਸੰਗਤ ਵਿੱਚ ਪੁੱਜਦਾ ਸਾਂ ਤਾਂ ਇਕ ਅਦਭੁੱਤ ਨਾਮ ਖ਼ੁਮਾਰੀ ਦਾ ਸਰੂਰ ਮਹਿਸੂਸ ਹੁੰਦਾ ਸੀ। ਗਿਆਨ ਇੰਦਰੇ ਆਪਣੇ ਕੰਮ ਦੀ ਰਫਤਾਰ ਅਤੇ ਗੁਣ, ਵਧਾ ਲੈਂਦੇ ਸਨ। ਕਈ ਵੇਰ ਤੇ ਨਸ਼ੱਈਆਂ ਵਾਂਗੂੰ ਬੇਸੁੱਧ ਵੀ ਹੋ ਜਾਣਾ। ਨਾਮ ਅਭਿਆਸ ਆਪਣੇ ਆਪ ਚੱਲਦਾ ਰਹਿੰਦਾ ਸੀ।❾

ਸੰਤ ਜੀ ਜਦੋਂ ਵੀ ਘਰੋਂ ਬਾਹਰ ਜਾਂਦੇ ਤਾਂ ਸਿੱਖੀ ਅਸੂਲ ਮੰਨਣ ਵਾਲਿਆਂ ਦੇ ਘਰ ਹੀ ਰਾਤ ਕੱਟਦੇ। ਇੱਥੇ ਉਹ ਘੋਲੀਆ (ਮੋਗਾ) ਵਾਲੇ ਸਿੰਘਾਂ ਦੇ ਘਰ ਰੁਕਦੇ ਸਨ, ਜੋ ਉਹਨਾਂ ਦਾ ਨੇੜੇ ਦਾ ਹੀ ਪਿੰਡ ਸੀ। ਉਹਨਾਂ ਵਿੱਚੋਂ ਇਕ ਸਿੰਘ ਕਿਸੇ ਨਿਰਮਲੇ ਦੀ ਸੰਗਤ ਕਰਨ ਸਦਕਾ ਮਾਸ ਸ਼ਰਾਬ ਦੋਵੇਂ ਨਹੀਂ ਸੀ ਵਰਤਦਾ, ਬਾਕੀ ਸਿੰਘ ਵਰਤਣ ਵਾਲੇ ਹੀ ਸਨ। ਇਹਨਾਂ ਵਿੱਚੋਂ ਇਕ ਵੀਰ ਸਿੰਘ ਨਾਮ ਦਾ ਘੋਲੀਏ ਦਾ ਸਿੰਘ ਸੀ। ਮੈਂ ਜਦੋਂ ਬੇਰੋਜ਼ਗਾਰ ਸਾਂ ਤਾਂ ਪੂਰਾ ਇਕ ਸਾਲ ਪਰਸ਼ਾਦਾ ਪਾਣੀ ਕਿਸੇ ਸਿੰਘ ਪਾਸੋਂ ਛਕਦਾ ਰਿਹਾ ਸਾਂ। ਇਸ ਸਿੰਘ ਨੂੰ ਚੱਪਾ ਕਰ ਕੇ ਸਦਦੇ ਸੀ ਅਤੇ ਇਹ ਖਈ ਰੋਗ (ਟੀ.ਬੀ.) ਤੋਂ ਪੀੜਿਤ ਸੀ। ਬਹੁਤ ਦੇਸੀ ਵਲਾਇਤੀ ਦੁਆਈਆਂ ਕਰ ਕਰ ਕੇ ਤਿੰਨ ਸਾਲਾਂ ਤੋਂ ਡਾਕਟਰਾਂ ਦੀਆਂ ਫੀਸਾਂ ਅਤੇ ਦੁਆਈਆਂ ਨੇ ਉਜਾੜ ਛੱਡਿਆ ਸੀ। ਇਕ ਦਿਨ ਕਿਸੇ ਸਿਆਣੇ ਨੇ ਮੁਰਗੀ ਦੇ ਚੂਚਿਆਂ ਦਾ ਸੂਪ ਪੀਣ ਲਈ ਰਾਇ ਦਿੱਤੀ। ਵੀਰ ਸਿੰਘ ਤਿੰਨ ਬਕਸਿਆਂ ਵਿੱਚ ਬੰਦ ਕਰ ਕੇ, ਬਾਹਰੋਂ ਚੂਚੇ ਖਰੀਦ ਲਿਆਇਆ। ਦੇਵਨੇਤ ਉਦੋਂ ਕੁ ਜਿਹੇ–ਸੰਤ ਸੂਰਜ ਸਿੰਘ ਵੀ ਸੁਤੇ ਸਿੱਧ ਮੌਕੇ ਤੇ ਆ ਗਏ। ਉਹਨਾਂ ਦੀ ਕਮਾਈ ਕਰ ਕੇ ਹਰ ਕੋਈ ਉਹਨਾਂ ਨੂੰ ਸੰਤ ਜੀ ਕਹਿੰਦਾ ਸੀ। ਸੰਤ ਸੂਰਜ ਸਿੰਘ ਵੀ ਹਰ ਕਿਸੇ ਨੂੰ ਸੰਤ ਜੀ ਜਾਂ ਸੰਤਾ ! ਕਹਿ ਕੇ ਬੁਲਾਉਂਦੇ। ਵੀਰ ਸਿੰਘ ਨੂੰ ਬਕਸਿਆਂ ਵੱਲ ਇਸ਼ਾਰਾ ਕਰ ਕੇ ਕਹਿੰਦੇ–"ਸੰਤਾ ਇਹ ਕੀ ?" ਉਹਨਾਂ ਕਿਹਾ, "ਜੀ ਤੁਸੀਂ ਜਾਣੀ ਜਾਣ ਹੋ। ਮੈਥੋਂ ਕੀ ਕਹਾਉਂਦੇ ਹੋ।" ਉਸ ਨੇ ਦੱਸਿਆ ਮਜ਼ਬੂਰੀ ਵਿੱਚ ਇਹ ਪਾਪ ਕਰਨ ਲੱਗਾ ਹਾਂ। ਸੰਤ ਜੀ ਨੇ ਉਸ ਨੂੰ ਆਖਿਆ–ਮਾਸ ਸ਼ਰਾਬ ਛੱਡਣ ਦਾ ਪ੍ਰਣ ਕਰ, ਸਿੱਖੀ ਰਹਿਤ ਰੱਖ ਤੇ ਗੁਰੂ ਬਾਣੀ ਦਾ ਪਾਠ ਕਰਿਆ ਕਰ। ਉਹਦਾ ਕਹਿਣਾ ਸੀ ਜੀ ਬੜੇ ਰਹਿਤਵਾਨ ਮੈਂ ਇਸ ਨਾਮੁਰਾਦ ਰੋਗ ਨਾਲ ਮਰਦੇ ਵੇਖੇ ਹਨ। ਮਾਸ ਸ਼ਰਾਬ ਇਸ ਰੋਗ ਵਿੱਚ ਡਾਕਟਰ ਤਾਂ ਵਰਤਣ ਨੂੰ ਕਹਿੰਦੇ ਹਨ, ਤੁਸੀਂ ਦੋਹਾਂ ਤੋਂ ਹਟਕਦੇ ਹੋ। ਖ਼ੈਰ ਸੰਤਾਂ ਦੀ ਪ੍ਰੇਰਣਾ ਨਾਲ ਵੀਰ ਸਿੰਘ ਨੇ ਬਚਨ ਮੰਨ ਲਿਆ ਅਤੇ ਬਕਸੇ ਖੋਹਲ ਕੇ ਚੂਚੇ ਜੰਗਲ ਵੱਲ ਭਜਾ ਦਿੱਤੇ। ਹੁਣ ਵੀਰ ਸਿੰਘ ਤਾਂ ਠੀਕ ਹੋ ਗਿਆ ਪਰ ਉਸੇ ਰੋਗ ਨੇ ਸੰਤ ਸੂਰਜ ਸਿੰਘ ਜੀ ਨੂੰ ਘੇਰ ਲਿਆ। ਮੈਂ ਜਦੋਂ ਇਸ ਰੋਗ ਬਾਰੇ ਸੰਤਾਂ ਨੂੰ ਪੁੱਛਣਾ ਤਾਂ ਆਪ ਅਕਸਰ ਟਾਲ ਜਾਂਦੇ। ਇਕ ਦਿਨ ਆਪਣੀ ਮੌਜ ਵਿੱਚ ਆ ਕੇ ਕਹਿਣ ਲੱਗੇ, ਸਾਨੂੰ ਪਤਾ ਸੀ ਕਿ ਇਹ ਰੋਗ ਸਾਡੀ ਜਾਨ ਲੈ ਲਵੇਗਾ। ਪਰ ਵੀਰ ਸਿੰਘ ਬਚ ਗਿਆ ਅਤੇ 30-40 ਹੋਰ ਜਾਨਾਂ ਬਚ ਗਈਆਂ। ਸੌਦਾ ਮਹਿੰਗਾ ਨਹੀਂ। ਇਉਂ ਗੁਰੂ ਘਰ ਵਿੱਚ ਜਾਨ ਬਦਲੇ ਜਾਨ ਦੇਣ ਦੇ ਸੌਦੇ ਬਾਬਾ ਗੁਰਦਿੱਤਾ ਜੀ, ਬਾਬਾ ਅਟੱਲ ਜੀ ਅਤੇ ਭਾਈ ਜੀਵਨ ਜੀ ਆਦਿ ਦੇ ਸਮੇਂ ਤੋਂ ਹੁੰਦੇ ਰਹੇ ਹਨ।[10]

ਇਸ ਅਕਾਲੀ ਸੱਜਣ ਨੇ ਸੰਤ ਸੂਰਜ ਸਿੰਘ ਜੀ ਦੀ ਸੰਗਤ, ਇਹਨਾਂ ਸਮਿਆਂ ਵਿੱਚ ਮਹੀਨਿਆਂ ਬੱਧੀ ਮਾਣੀ ਸੀ। ਸੰਤਾਂ ਦੀ ਕਿਰਪਾ ਨਾਲ ਹੀ ਉਹ ਲਿਖਦੇ ਹਨ ਕਿ ਇਕ ਦਿਨ ਗੁਰੂ ਨਾਨਕ, ਭਾਈ ਬਾਲਾ ਅਤੇ ਮਰਦਾਨਾ ਜੀ ਦਾ ਦਰਸ਼ਨ ਵੀ ਉਸਨੂੰ ਇਕ ਸੁਪਨੇ ਵਿੱਚ ਹੋਇਆ। ਇਸ ਸੁਪਨੇ ਵਿੱਚ ਗੁਰੂ ਜੀ ਨੇ ਉਸਨੂੰ ਇਹ ਵੀ ਦੱਸਿਆ ਸੀ ਕਿ ਮੰਦੇ ਕਰਮਾਂ ਦੇ ਫਲ ਵਜੋਂ ਤੇਰੀ ਲੱਤ, ਕਾਰਖਾਨੇ ਵਿੱਚ ਕੰਮ ਕਰਦਿਆਂ, ਫੱਟਿਆਂ ਹੇਠ ਆ ਕੇ ਟੁੱਟ ਜਾਣੀ ਸੀ, ਪਰ ਹੁਣ ਤੈਨੂੰ ਸੱਟ ਤੇ ਲੱਗੇਗੀ ਪਰ ਮਾੜੀ ਮੋਟੀ ਮੋਚ ਨਾਲ ਹੀ ਕੰਮ ਚੱਲ ਜਾਏਗਾ। ਸਾਧੂ ਦੀ ਸੰਗਤ ਦਾ ਲਾਭ ਤੈਨੂੰ ਅਵੱਸ਼ ਮਿਲੇਗਾ। ਉਹ ਤਰਕ ਵਿਤਰਕ ਮਨ ਵਿੱਚ ਸੰਤ ਜੀ ਦੀ ਸੰਗਤ ਸਮੇਂ ਸੁਣੀਆਂ, ਅਦਭੁੱਤ ਸਾਖੀਆਂ ਅਤੇ ਬਚਨਾਂ ਬਾਰੇ ਕਰਦਾ ਰਹਿੰਦਾ ਸੀ ਪਰ ਜਦੋਂ ਸੁਪਨਾ ਹਕੀਕਤ ਵਿੱਚ ਬਦਲਿਆ, ਕਾਰਖਾਨੇ ਵਿੱਚ ਕੰਮ ਕਰਦਿਆਂ, ਫੱਟਿਆਂ ਦੀ ਭਰੀ ਟਰਾਲੀ ਉਸ ਦੀ ਲੱਤ ਉੱਪਰ ਡਿੱਗੀ ਵੀ, ਫੱਟਿਆਂ ਵਿੱਚੋਂ ਲੱਤ ਨਿਕਲ ਵੀ ਗਈ ਅਤੇ ਟੁੱਟ ਭੱਜ ਤੋਂ ਵੀ ਬਚ ਗਈ, ਹੁਣ ਉਹ ਸੰਤ ਜੀ ਦੇ ਅੱਗੇ ਫਿਰ ਨਤ ਮਸਤਕ ਹੋਇਆ ਅਤੇ ਗੁਰਮਤਿ ਜੀਵਨ ਦਾ ਪੱਕਾ ਧਾਰਨੀ ਬਣ ਗਿਆ। ਉਹ ਲਿਖਦਾ ਹੈ ਕਿ ਸ਼ਰਾਬ ਤਾਂ ਮੈਂ ਪਹਿਲਾਂ ਤੋਂ ਹੀ ਨਹੀਂ ਸਾਂ ਪੀਂਦਾ, ਇਕ ਨਿਹੰਗ ਸਿੰਘ ਦੀ ਕੈਨੇਡਾ ਵਿੱਚ ਹੋਈ ਸੰਗਤ ਨਾਲ ਮਾਸ ਤੋਂ ਵੀ ਪਰਹੇਜ਼ ਪਹਿਲਾਂ ਹੀ ਕਰ ਚੁੱਕਾ ਸੀ।[11] ਜੇ ਚੱਕਰਵਰਤੀ ਜੀ 1947 ਈ. ਤੋਂ ਬਾਅਦ ਸੰਤ ਸੂਰਜ ਸਿੰਘ ਹੋਰਾਂ ਦੀਆਂ ਘਟਨਾਵਾਂ ਨਾਲ ਸਬੰਧਿਤ ਉਸ 'ਅਕਾਲੀ ਸਿੰਘ' ਦਾ ਨਾਮ ਲਿਖ ਜਾਂਦੇ ਤਾਂ ਬਹੁਤ ਲਾਹੇਵੰਦ ਰਹਿੰਦਾ। ਹੁਣ ਵੀ ਖੋਜੀ ਸੱਜਣ ਜੇ ਯਤਨ ਕਰਨ ਤਾਂ ਟੋਹ ਲੈ ਲੈ ਕੇ, ਉਸ ਤੱਕ ਪੁੱਜਿਆ ਜਾ ਸਕਦਾ ਹੈ। ਫਿਰ ਵੀ ਕਿਸ਼ਤਵਾਰ ਛਪੇ ਇਹਨਾਂ ਲੇਖਾਂ ਵਿੱਚ ਸੰਤ ਸੂਰਜ ਸਿੰਘ ਜੀ ਦੀ ਅਦੁੱਤੀ ਪ੍ਰਤਿਭਾ ਦੇ ਝਲਕਾਰੇ ਮਿਲਦੇ ਹਨ ਕਿ ਕਿਵੇਂ ਕੈਨੇਡਾ ਜਾਣ ਵਾਲੇ ਪਹਿਲੇ ਪੰਜਾਬੀਆਂ ਜਾਂ ਹਿੰਦੀਆਂ ਵਿੱਚ ਸਤਿਗੁਰੂ ਰਾਮ ਸਿੰਘ ਜੀ ਦੇ ਨਾਮਧਾਰੀ ਗੁਰਸਿੱਖ ਵੀ ਆਪਣੇ ਰੰਗ ਵਿੱਚ ਵਿਚਰਦੇ ਰਹੇ ਸਨ।

ਸੰਨ 1905 ਈ. ਵਿੱਚ ਹੀ ਸੰਤ ਸੂਰਜ ਸਿੰਘ ਹੋਰਾਂ ਨੇ ਦੇਸ ਵਾਪਸੀ ਲਈ ਆਪਣੇ ਸੇਵਕ ਭਾਈ ਹਰਨਾਮ ਸਿੰਘ ਹੋਰਾਂ ਨੂੰ ਕਿਹਾ ਕਿ ਜਿਹੜਾ ਕਾਰਜ ਸਾਡੇ ਜ਼ਿੰਮੇ ਸੀ ਉਹ ਅਸਾਂ ਕਰ ਲਿਆ ਹੈ ਅਤੇ ਸਾਡੇ ਸਰੀਰ ਦਾ ਸਮਾਂ ਵੀ ਥੋਹੜਾ ਰਹਿ ਗਿਆ ਹੈ, ਇਸ ਲਈ ਅਸੀਂ ਹੁਣ ਦੇਸ਼ ਨੂੰ ਚੱਲਾਂਗੇ। ਹਰਨਾਮ ਸਿੰਘ ਨੇ

ਪੁੱਛਿਆ ਕਿ ਸੰਤ ਜੀ ਚੋਲਾ ਕਦੋਂ ਛੱਡੋਗੇ ਤਾਂ ਕਿਹਾ–ਤੁਰਨ ਲੱਗਿਆਂ ਦੱਸਾਂਗੇ। ਤੁਰਨ ਲੱਗਿਆਂ ਆਪ ਨੇ ਹਰਨਾਮ ਸਿੰਘ ਨੂੰ ਕਿਹਾ ਸੀ ਕਿ ਅੱਜ ਤੋਂ 75ਵੇਂ ਦਿਨ ਨੂੰ ਸਰੀਰ ਤਿਆਗਾਂਗੇ। ਇਸ ਤੇ ਭਾਈ ਹਰਨਾਮ ਸਿੰਘ ਆਪ ਦੇ ਨਾਲ ਹੀ ਦੇਸ਼ ਵਾਪਿਸ ਆ ਗਏ। ਵਾਪਸੀ ਸਫਰ ਤੇ ਖੁਰਾਕ ਬਹੁਤ ਘੱਟ ਕਰ ਲਈ। ਅੱਠੀਂ ਪਹਿਰੀਂ ਇਕ ਪਰਸ਼ਾਦਾ ਛਕਦੇ ਸਨ। ਕੈਨੇਡਾ ਤੋਂ ਚੱਲ ਕੇ 60ਵੇਂ ਦਿਨ ਸ੍ਰੀ ਭੈਣੀ ਸਾਹਿਬ ਪੁੱਜ ਗਏ। ਸੱਤ ਦਿਨ ਉੱਥੇ ਗੁਰੂ ਹਰੀ ਸਿੰਘ ਜੀ ਪਾਸ ਰਹਿ ਕੇ ਉਹਨਾਂ ਦੀਆਂ ਖੁਸ਼ੀਆਂ ਲਈਆਂ। ਪੂਰੇ ਅੱਠ ਦਿਨ ਰੋਡਿਆਂ ਵਿੱਚ ਆ ਰਹੇ ਤੇ ਫਿਰ ਸਾਉਣ ਦੇ ਮਹੀਨੇ ਵਿੱਚ ਅਕਾਲ ਚਲਾਣਾ ਕਰ ਗਏ। ਮਾਲੂਮ ਹੁੰਦਾ ਹੈ ਕਿ ਆਪ ਦਾ ਕੈਨੇਡਾ ਦਾ ਕਿਆਮ ਸਾਲ, ਡੇਢ ਸਾਲ ਤੋਂ ਜ਼ਿਆਦਾ ਨਹੀਂ ਸੀ। ਇਸ ਸਮੇਂ ਕੈਨੇਡਾ ਵਿੱਚ ਪੰਜਾਬੀ ਜਾਂ ਸਿੱਖ ਭਾਈਚਾਰਾ ਕੁਝ ਕੁ ਸੈਂਕੜੇ ਹੀ ਸੀ, ਸਾਰੇ ਇਕ ਦੂਜੇ ਤੋਂ ਛੇਤੀ ਪਰਿਚਿਤ ਹੋ ਜਾਂਦੇ। ਸੰਤ ਜੀ ਦੀ ਨਾਮ ਬਾਣੀ ਵਾਲੀ, ਭਜਨੀਕ ਸ਼ਖਸ਼ੀਅਤ ਸਭ ਦੇ ਸਤਿਕਾਰ ਦਾ ਪਾਤਰ ਬਣੀ।

ਭਾਈ ਸੰਤੋਖ ਸਿੰਘ ਬਾਹੋਵਾਲ ਦੇ ਇਤਿਹਾਸਿਕ ਗ੍ਰੰਥ ਸਤਿਗੁਰੂ ਬਿਲਾਸ ਦੇ ਦੂਜੇ ਭਾਗ ਵਿੱਚ 1902 ਈ. ਵਿੱਚ ਸੂਰਜ ਸਿੰਘ ਨਾਲ ਸਬੰਧਿਤ ਇਕ ਬਚਨ ਦਰਜ ਹੈ। ਇਸ ਸਮੇਂ ਕਾਹਨ ਸਿੰਘ ਵਾੜਿਆਂ ਦਾ, ਜੋ ਮੁਕਤਸਰ ਦੀ ਨਾਮਧਾਰੀ ਧਰਮਸ਼ਾਲਾ ਬਨਾਉਣ ਵਾਲਿਆਂ ਵਿੱਚੋਂ ਇਕ ਸੀ, ਹਰਨਾਮ ਸਿੰਘ ਲੰਗੇਆਣਾਂ ਨਾਲ ਭੈਣੀ ਸਾਹਿਬ ਆਇਆ। ਗੁਰੂ ਹਰੀ ਸਿੰਘ ਜੀ ਪਾਸ ਬੇਨਤੀ ਹੋਈ ਕਿ ਹਰਨਾਮ ਸਿੰਘ ਇੱਕੇ ਚੌਂਕੜੇ ਦਸੀਂ ਪਹਿਰੀਂ ਗੁਰੂ ਗਰੰਥ ਸਾਹਿਬ ਦਾ ਪਾਠ ਕਰ ਕੇ ਭੋਗ ਪਾ ਦਿੰਦਾ ਹੈ। ਪਰ ਜਦੋਂ ਇੱਥੋਂ ਪਾਠ ਕਰਨ ਲੱਗਾ ਤਾਂ ਬਾਰਾਂ ਪੱਤਰੇ ਰਹਿੰਦਿਆਂ ਉੱਠਣਾ ਪਿਆ। ਦੂਜੇ ਪਾਠੀ ਨੇ ਪਾਠ ਕੀਤਾ। ਗੁਰੂ ਜੀ ਨੇ ਹੰਕਾਰ ਤੋੜ ਦਿੱਤਾ।

"ਕਾਹਨ ਸਿੰਘ ਨੇ ਸੂਰਜ ਸਿੰਘ ਰੋਡਿਆਂ ਨੂੰ ਕਿਹਾ ਕਿ ਇਹਨਾਂ ਪੰਜਾਂ ਸਰੀਰਾਂ ਨੂੰ ਭਜਨ ਦੇ ਦਿਉ। ਦੇ ਦੀਆ ਭਜਨ। ਉਸਨੂੰ ਸੰਸਾ ਹੋਇਆ ਕਿ ਬਿਨਾਂ ਹੁਕਮ ਥੀਂ ਦੇ ਦਿੱਤਾ ਹੈ ਭਜਨ। ਕਾਹਨ ਸਿੰਘ, ਸੂਰਜ ਸਿੰਘ ਨੂੰ ਨਾਲ ਲੈ ਕੇ ਰਾਮਦਾਸ ਪੁਰੇ ਸਾਹਿਬ ਆਇਆ, ਗੁਰੂ ਜੀ ਦਾ ਦਰਸ਼ਨ ਕੀਤਾ। ਏਤਨੇ ਮੇਂ ਏਕ ਭਜਨ ਲੈਣ ਵਾਲਾ ਆਇਆ। ਬਚਨ ਕੀਤਾ, ਕਾਹਨ ਸਿੰਘ ਦੇ ਭਜਨ। ਕਹਿਆ, ਜੀ ਸੂਰਜ ਸਿੰਘ ਦੇਊਗਾ। ਬਚਨ ਹੋਇਆ ਦੇ ਭਜਨ। ਦਿਲ ਵਿੱਚ ਸੰਗੇ ਸੂਰਜ ਸਿੰਘ। ਅੰਤਰਜਾਮੀ ਜੀ ਬਚਨ ਕੀਤਾ ਸੰਗਦਾ ਕਿਉਂ ਹੈਂ? ਭਜਨ ਦੀਆ। ਮਸਤਾਨੇ ਦੀ ਮੰਗ ਪੂਰੀ ਹੋਈ।"[12]

ਇਉਂ ਅਸੀਂ ਵੇਖਦੇ ਹਾਂ ਕਿ ਜਿੱਥੇ ਸੂਰਜ ਸਿੰਘ ਛੋਟੀ ਆਰਜਾ ਕਰ ਕੇ ਭਜਨ ਦੇਣ ਤੋਂ ਸੰਗਦਾ ਹੈ, ਗੁਰੂ ਹਰੀ ਸਿੰਘ ਜੀ ਉਸ ਦੀ ਸੰਗ ਦੂਰ ਕਰਦੇ ਹਨ। ਭਾਈ ਬਾਹੋਵਾਲ ਇਸ ਦੀ ਬਿਰਤੀ ਵੇਖ ਕੇ ਹੀ 'ਮਸਤਾਨੇ' ਦਾ ਲਕਬ ਪਰਦਾਨ ਕਰਦਾ ਹੈ। ਭਾਈ ਸੂਰਜ ਸਿੰਘ ਰੋਡੇ, ਛੋਟੀ ਉਮਰ ਵਿੱਚ ਵੱਡੇ ਪੂਰਨੇ ਪਾਉਣ ਵਾਲਾ ਸਿੱਖ ਸਾਬਤ ਹੋਇਆ।

**-ਹਵਾਲੇ ਤੇ ਟਿੱਪਣੀਆਂ-**


1,2. ਸੰਤ ਬਲਵੰਤ ਸਿੰਘ ਫੱਕਰ ਰੋਡਿਆਂ ਵਾਲੇ, ਇਹ ਸੰਤ ਸੂਰਜ ਸਿੰਘ ਦੇ ਭਰਾਤਾ ਸੂਬਾ ਇੰਦਰ ਸਿੰਘ ਦੇ ਵੱਡੇ ਪੁੱਤਰ ਸਨ। "ਸੰਤ ਮਹਿਮਾਂ" ਨਾਮ ਦਾ ਲੇਖ ਉਹਨਾਂ ਨੇ ਸਤਿਜੁਗ, ਸਪਤਾਹਿਕ, ਸ੍ਰੀ ਭੈਣੀ ਸਾਹਿਬ, ਦੇ ਸੰਪਾਦਕ ਸੰਤ ਇੰਦਰ ਸਿੰਘ ਚੱਕਰਵਰਤੀ ਦੇ ਕਹਿਣ ਤੇ ਲਿਖਿਆ ਜੋ ਸਤਿਜੁਗ ਦੇ ਤਿੰਨ ਜਾਂ ਚਾਰ ਅੰਕਾਂ ਵਿੱਚ 10 ਫੱਗਣ 1991 ਤੋਂ 1 ਚੇਤਰ 1991 ਬਿਕਰਮੀ ਤੱਕ ਛਪਿਆ ਸੀ। (1)-(2) ਅੰਕਾਂ ਦਾ ਹਵਾਲਾ 10 ਫੱਗਣ 1991 ਬਿ. ਮੁਤਾਬਿਕ ਫਰਵਰੀ 1935 ਈ., ਸਫਾ 7 ਹੈ।

3. ਉਪਰੋਕਤ ਅੰਕ, ਸਫਾ 7
4. ਸੰਤ ਬਲਵੰਤ ਸਿੰਘ ਫੱਕਰ ਦਾ ਲੇਖ 'ਸੰਤ ਮਹਿਮਾਂ', ਸਤਿਜੁਗ 17 ਫੱਗਣ 1991 ਬਿ.
5. ਉਪਰੋਕਤ ਲੇਖ, ਸਤਿਜੁਗ, 1 ਚੇਤਰ 1991 ਬਿ. ਸਫਾ 7
6. "ਸੰਤ ਮਹਿਮਾਂ" ਵੱਲੋਂ ਇਕ ਦੇਸ਼ ਭਗਤ, ਉਮਰ ਕੈਦੀ ਅਕਾਲੀ ਵੀਰ, ਸਤਿਜੁਗ, ਸ੍ਰੀ ਭੈਣੀ ਸਾਹਿਬ, 14 ਮੱਘਰ 1991 ਬਿ. ਸਫਾ 9
7. ਉਪਰੋਕਤ ਲੇਖ, ਸਫਾ 10-11
8. ਸੰਤ ਮਹਿਮਾਂ, ਸਤਿਜੁਗ 21 ਮੱਘਰ 1991, ਸਫਾ 5-6
9. ਉਪਰੋਕਤ, 28 ਮੱਘਰ 1991 ਬਿ. ਸਫਾ 5
10. ਉਪਰੋਕਤ, 6 ਪੋਹ 1991 ਬਿ., ਸਫਾ 7
11. ਸੰਤ ਬਲਵੰਤ ਸਿੰਘ ਰੋਡਿਆਂ ਵਾਲੇ, ਸੰਤ ਮਹਿਮਾਂ, ਸਪਤਾਹਿਕ ਸਤਿਜੁਗ, ਸ੍ਰੀ ਭੈਣੀ ਸਾਹਿਬ, 1 ਚੇਤਰ 1991 ਬਿ., ਸਫਾ 8
12. ਸੰਤ ਸੰਤੋਖ ਸਿੰਘ ਬਾਹੋਵਾਲ, ਸਤਿਗੁਰੂ ਬਿਲਾਸ, ਭਾਗ ਦੂਜਾ, ਸਫਾ 336-37



ਪਿੰਡ ਤੇ ਡਾਕਘਰ: ਕਰੀਵਾਲਾ,
ਜ਼ਿਲ੍ਹਾ: ਸਿਰਸਾ-125075 (ਹਰਿਆਣਾ)
ਸੰਪਰਕ: 99963-71716

# ਰੱਤੋ ਰੱਤ ਵਿਸਾਖੀ ਨੂੰ ਚੇਤੇ ਕਰਦਿਆਂ



-ਗੁਰਭਜਨ ਗਿੱਲ

ਵਿਸਾਖੀ ਦੇ ਦਿਨ ਅੰਮ੍ਰਿਤਸਰ 'ਚ ਜੱਲ੍ਹਿਆਂ ਵਾਲੇ ਬਾਗ ਚ ਹਜ਼ਾਰਾਂ ਨਿਹੱਥੇ ਪੰਜਾਬੀਆਂ ਨੂੰ ਗੋਲੀਆਂ ਤੇ ਤੋਪਾਂ ਨਾਲ ਭੁੰਨਿਆ ਗਿਆ ਸੀ। ਅਜਬ ਦਰਦੀਲਾ ਵਰਕਾ ਹੈ ਇਹ ਇਤਿਹਾਸ ਦਾ। ਸਰਬ ਧਰਮ ਕੁਰਬਾਨੀ ਦਾ ਪ੍ਰਤੀਕ ਹੈ ਇਹ ਸਥਾਨ।

ਇਸ ਕਹਿਰੀ ਦਿਨ ਨੂੰ ਪੰਜਾਬ ਹਰ ਸਾਲ ਚੇਤੇ ਕਰਦਾ ਹੈ ਪਰ ਅਗਲੇ ਦਿਨ ਵਿਸਾਰ ਦੇਂਦਾ ਹੈ। ਗੋਲ ਪਹੀਆ ਘੁੰਮਦਾ ਹੈ। ਇੱਕ ਦਿਨ ਦੇ ਵਾਰਿਸ ਹਾਂ ਅਸੀਂ। ਸਾਨੂੰ ਜੋ ਪਰੋਸਿਆ ਜਾਂਦਾ ਹੈ ਅਸੀਂ ਛਕੀ ਜਾਂਦੇ ਹਾਂ। ਜਿਵੇਂ ਕਿਸੇ ਵੀ ਸਰਕਾਰੀ ਗੈਰ ਸਰਕਾਰੀ ਦਸਤਾਵੇਜ਼ ਵਿੱਚ ਸ਼ਹੀਦ ਊਧਮ ਸਿੰਘ ਦਾ ਨਾਮ ਰਾਮ ਮੁਹੰਮਦ ਸਿੰਘ ਆਜ਼ਾਦ ਨਹੀਂ ਹੈ। ਮੁਹੰਮਦ ਸਿੰਘ ਆਜ਼ਾਦ ਹੀ ਹੈ। ਜਿਹੜੀ ਤਸਵੀਰ ਸ਼ਹੀਦ ਨੇ ਆਪਣੇ ਮਿੱਤਰ ਨੂੰ ਦਸਤਖ਼ਤ ਕਰਕੇ ਖ਼ੁਦ ਸੌਂਪੀ ਉਸ ਦੇ ਪਿੱਛੇ ਵੀ ਮੁਹੰਮਦ ਸਿੰਘ ਆਜ਼ਾਦ ਨਾਮ ਦਾ ਹੀ ਜਿਕਰ ਹੈ।

ਇਹ ਗੱਲ ਵੀ ਪਰੋਸੀ ਜਾ ਰਹੀ ਹੈ ਕਿ ਇਸ ਖ਼ੂਨੀ ਘਟਨਾ ਵਾਲੇ ਦਿਨੀਂ ਬਾਲ ਊਧਮ ਸਿੰਘ ਅੰਮ੍ਰਿਤਸਰ ਵਿੱਚ ਸੀ। ਇਹ ਵੀ ਤੱਥ ਤੋਂ ਦੂਰ ਹੈ। ਉਸ ਵਕਤ ਉਹ ਬਦੇਸ਼ ਵਿੱਚ ਸੀ। ਅਸੀਂ ਭੁੱਲ ਜਾਂਦੇ ਹਾਂ ਕਿ ਸੰਵੇਦਨਸ਼ੀਲ ਮਨ ਤਾਂ ਕਿਤੇ ਵੀ ਬੈਠਾ ਪ੍ਰਭਾਵਤ ਹੋ ਸਕਦਾ ਹੈ।

ਸ਼ਹੀਦ ਊਧਮ ਸਿੰਘ , ਇਨਕਲਾਬੀ ਲਹਿਰ, ਜੱਲ੍ਹਿਆਂ ਵਾਲਾ ਬਾਗ ਨਿਖੇੜ ਕੇ ਨਹੀਂ ਵੇਖੇ ਜਾ ਸਕਦੇ। ਬਾਰਾਂ ਸਾਲ ਦੇ ਭਗਤ ਸਿੰਘ ਨੂੰ ਲਾਹੌਰੋਂ ਟਰੇਨ ਸਵਾਰ ਕਰਕੇ ਇਸੇ ਸੰਵੇਦਨਾ ਨੇ ਹੀ ਜੱਲ੍ਹਿਆਂ ਵਾਲੇ ਬਾਗ ਦੀ ਲਹੂ ਰੱਤੀ ਮਿੱਟੀ ਸ਼ੀਸ਼ੀ ਭਰਨ ਅੰਮ੍ਰਿਤਸਰ ਭੇਜਿਆ ਹੋਵੇਗਾ।

ਇਸ ਘਟਨਾ ਦੇ ਫ਼ੈਸਲਾਕਾਰ ਮਾਈਕਲ ਓਡਵਾਇਰ ਦੀ ਕੈਕਸਟਨ ਹਾਲ ਲੰਡਨ ਚ ਸ਼ਹੀਦ ਊਧਮ ਸਿੰਘ ਹੱਥੋਂ ਮੌਤ ਸਾਨੂੰ ਅੱਜ ਵੀ ਜ਼ੁਲਮ ਦੇ ਖਿਲਾਫ਼ ਸਿੱਧਾ ਖਲੋਣ ਦੀ ਪ੍ਰੇਰਨਾ ਦਿੰਦੀ ਹੈ।

ਇਸ ਸਾਲ ਖ਼ੂਨੀ ਵਿਸਾਖੀ ਮੌਕੇ ਮੈਨੂੰ ਸ਼ਹੀਦ ਊਧਮ ਸਿੰਘ ਦੀ ਲਲਕਾਰ ਵਾਲੀ ਕਵਿਤਾ ਚੇਤੇ ਆਈ ਜੋ ਗੁਰਦਾਸਪੁਰ ਜਿਲ੍ਹੇ ਦੇ ਬੁਲੰਦ ਸ਼ਾਇਰ ਸ. ਦੀਵਾਨ ਸਿੰਘ ਮਹਿਰਮ ਜੀ ਨੇ ਕਦੇ ਲਿਖੀ ਸੀ, ਉਹੀ ਤੁਹਾਡੇ ਨਾਲ ਸਾਂਝੀ ਕਰ ਰਿਹਾਂ।

ਮੈਂ ਇਹ ਕਵਿਤਾ ਦਸਵੀਂ ਜਮਾਤ ਦੇ ਸਿਲੇਬਸ ਵਿੱਚ ਪੜ੍ਹੀ ਸੀ, ਕਈ ਸਾਲ ਲੱਭਦਾ ਰਿਹਾ ਪਰ ਪਿਛਲੇ ਸਾਲ ਡਾ ਬਲਦੇਵ ਸਿੰਘ ਬੱਦਨ ਦੀ ਸ਼ਹੀਦ ਊਧਮ ਸਿੰਘ ਨਾਲ ਸਬੰਧਿਤ ਕਵਿਤਾਵਾਂ ਦੀ ਪੁਸਤਕ ਵਿੱਚੋਂ ਮੈਨੂੰ ਲੱਭ ਗਈ। ਇਸ ਲਈ ਮੈਂ ਇਹ ਕਵਿਤਾ ਤੁਹਾਡੇ ਨਾਲ ਸਾਂਝੀ ਕਰ ਰਿਹਾਂ। ਕੋਈ ਅਣਖ਼ੀਲਾ ਬੇਗ਼ਰਜ ਸੁਰਵੰਤਾ ਵੀਰ ਇਸ ਨੂੰ ਰੀਕਾਰਡ ਕਰਕੇ ਲੋਕਾਂ ਹਵਾਲੇ ਕਰ ਸਕੇ ਤਾਂ ਇਹ ਵੀ ਜੱਲ੍ਹਿਆਂ ਵਾਲਾ ਬਾਗ ਦੇ ਸ਼ਹੀਦਾਂ ਨੂੰ ਸ਼ਰਧਾਂਜਲੀ ਹੀ ਹੋਵੇਗੀ। ਕਵਿਤਾ ਪੇਸ਼ ਹੈ-

## ਮੈਨੂੰ ਫੜ ਲਓ ਲੰਡਨ ਵਾਸੀਓ

-ਸ੍ਰ. ਦੀਵਾਨ ਸਿੰਘ ਮਹਿਰਮ

ਮੈਨੂੰ ਫੜ ਲਓ ਲੰਡਨ ਵਾਸੀਓ ! ਮੈਂ ਖੜ੍ਹਾ ਪੁਕਾਰਾਂ।
ਮੈਂ ਕਾਤਲ ਓਡਵਾਇਰ ਦਾ, ਮੈਂ ਗੋਲੀ ਮਾਰੀ।
ਮੈਂ ਇਕਬਾਲੀ ਜੁਰਮ ਦਾ, ਨਹੀਂ ਜਿੰਦ ਪਿਆਰੀ।
ਮੈਂ ਨੱਸਣਾ ਮੂਲ ਨਹੀਂ ਚਾਹੁੰਦਾ, ਕੋਈ ਮਾਰ ਉਡਾਰੀ।
ਮੈਂ ਪੇਸ਼ ਕਰਾਂ ਖ਼ੁਦ ਆਪ ਨੂੰ, ਕੋਈ ਨਹੀਂ ਲਚਾਰੀ।
ਮੈਂ ਉੱਚੀ ਉੱਚੀ ਬੋਲ ਕੇ, ਲਾਉਂਦਾ ਹਾਂ ਟਾਹਰਾਂ।
ਮੈਨੂੰ ਫੜ ਲਓ ਲੰਡਨ ਵਾਸੀਓ ! ਮੈਂ ਖੜ੍ਹਾ ਪੁਕਾਰਾਂ।
ਮੈਨੂੰ ਫੜ ਲਓ ਲੰਡਨ ਵਾਸੀਓ ! ਮੈਂ ਖੜ੍ਹਾ ਪੁਕਾਰਾਂ।

ਇਉਂ ਆਜ਼ਾਦੀ ਨੂੰ ਵਿਆਹੇਗੀ, ਮੇਰੀ ਰੂਹ ਕੁਆਰੀ।
ਤੇ ਪੱਕੀ ਹੋ ਜਾਊ ਵਤਨ ਨਾਲ, ਮੇਰੀ ਲੱਗੂ ਯਾਰੀ।
ਇਉਂ ਅੰਗਰੇਜ਼ੀ ਸਾਮਰਾਜ ਨੂੰ, ਸੱਟ ਲੱਗੂ ਭਾਰੀ।
ਇਉਂ ਜੋਬਨ ਉੱਤੇ ਆਏਗੀ, ਭਾਰਤ ਫੁਲਵਾੜੀ।
ਮੈਂ ਕਿਉਂ ਨਾ ਆਪਣੇ ਵਤਨ ਦੀ, ਤਕਦੀਰ ਸੁਆਰਾਂ।
ਮੈਨੂੰ ਫੜ ਲਓ ਲੰਡਨ ਵਾਸੀਓ ! ਮੈਂ ਖੜ੍ਹਾ ਪੁਕਾਰਾਂ।





ਮੈਂ ਮੁਜਰਮ ਨਹੀਂ ਇਖਲਾਕ ਦਾ, ਮੈਂ ਵਤਨ ਪੁਜਾਰੀ।
ਮੈਂ ਜੋ ਕੁਝ ਕੀਤਾ ਵਤਨ ਲਈ ਭਾਰਤ ਹਿੱਤਕਾਰੀ।
ਮੇਰੇ ਹੱਡਾਂ ਦੀ ਸੁਆਹ ਘਲਿਓ, ਮੇਰੇ ਵਤਨ ਮਝਾਰੀ।
ਮੈਂ ਜੰਮਣ ਭੋਂ ਨੂੰ ਪਰਸ ਲਾਂ, ਫਿਰ ਅੰਤਮ ਵਾਰੀ।
ਮੇਰੇ ਰੋਮ ਰੋਮ ਚੋਂ ਉੱਠੀਆਂ, ਏਹੋ ਲਲਕਾਰਾਂ।
ਮੈਨੂੰ ਫੜ ਲਓ ਲੰਡਨ ਵਾਸੀਓ !

ਮੈਂ ਵਾਸੀ ਦੇਸ ਪੰਜਾਬ ਦਾ, ਜੋਧਾ ਬਲਕਾਰੀ।
ਮੇਰਾ ਊਧਮ ਸਿੰਘ ਏ ਨਾਮ ਸੁਣੋ, ਸਾਰੇ ਨਰ ਨਾਰੀ।
ਮੈਂ ਆਇਆ ਦੂਰੋਂ ਚੱਲ ਕੇ, ਕਟ ਮਨਜ਼ਲ ਭਾਰੀ।
ਮੈਂ ਦੁਸ਼ਮਣ ਦੀ ਹਿੱਕ ਸਾੜ ਕੇ, ਅੱਜ ਛਾਤੀ ਠਾਰੀ।
ਮੇਰੀ ਸਫ਼ਲ ਹੋ ਗਈ ਯਾਤਰਾ, ਲੱਖ ਸ਼ੁਕਰ ਗੁਜਾਰਾਂ।
ਮੈਨੂੰ ਫੜ ਲਓ ਲੰਡਨ ਵਾਸੀਓ ! ਮੈਂ ਖੜਾ ਪੁਕਾਰਾਂ।

ਇਹ ਉਹ ਜ਼ਾਲਮ ਓਡਵਾਇਰ ਜੇ, ਜਿਹਦੀ ਕਥਾ ਨਿਆਰੀ।
ਜੋ ਜਲ੍ਹਿਆਂ ਵਾਲੇ ਬਾਗ ਦਾ, ਸੀ ਅੱਤਿਆਚਾਰੀ।
ਜਿਨ੍ਹ ਭੁੰਨੀ ਤੋਪਾਂ ਡਾਹ ਕੇ, ਖਲਕਤ ਵੇਚਾਰੀ।
ਜਿਹਦੇ ਸਿਰ ਉੱਤੇ ਥਾਂ ਹੈਟ ਦੀ, ਪਾਪ ਦੀ ਖਾਰੀ।
ਮੈਂ ਸੌਂਹ ਖਾਧੀ ਸੀ ਉਸ ਦਿਨ, ਪਾਪੀ ਨੂੰ ਮਾਰਾਂ।
ਮੈਨੂੰ ਫੜ ਲਓ ਲੰਡਨ ਵਾਸੀਓ ! ਮੈਂ ਖੜਾ ਪੁਕਾਰਾਂ।

ਮੈਂ ਹਾਂ ਅਣਖੀਲਾ ਗਭਰੂ, ਮੇਰੀ ਗੈਰਤ ਭਾਰੀ।
ਮੇਰੀ ਛਾਤੀ ਪਰਬਤ ਵਾਂਗਰਾਂ, ਤੇ ਭੁਜਾ ਕਰਾਰੀ।
ਮੈਂ ਭਗਤ ਸਿੰਘ ਦਾ ਦਾਸ ਹਾਂ, ਮੈਨੂੰ ਮੌਤ ਪਿਆਰੀ।
ਮੈਂ ਲੱਗ ਕੇ ਲੇਖੇ ਵਤਨ ਦੇ, ਲੈਣੀ ਸਰਦਾਰੀ।
ਮੇਰੇ ਸੱਜਣ ਘਰ ਘਰ ਬੈਠ ਕੇ, ਗਾਵਨਗੇ ਵਾਰਾਂ।
ਮੈਨੂੰ ਫੜ ਲਓ ਲੰਡਨ ਵਾਸੀਓ ! ਮੈਂ ਖੜਾ ਪੁਕਾਰਾਂ।

ਮੈਂ ਮੋੜੀ ਭਾਜੀ ਦੇਸ ਦੀ, ਕਰ ਕੇ ਹੁਸ਼ਿਆਰੀ।
ਇਉਂ ਜਗ ਵਿਚ ਅਣਖੀ ਸੂਰਮੇ, ਲਾਹ ਲੈਂਦੇ ਵਾਰੀ।
ਮੇਰੀ ਰੂਹ ਨੂੰ ਮਾਰ ਨਹੀਂ ਸਕਦੀ, ਕੋਈ ਛੁਰੀ ਕਟਾਰੀ।
ਮੇਰੀ ਮੌਤ 'ਚ ਜੀਵਨ ਕੌਮ ਦਾ, ਮਰਨਾ ਗੁਣਕਾਰੀ।
ਮੈਂ ਸਬਰ ਵਿਖਾ ਕੇ ਗਜ਼ਬ ਦਾ, ਲੱਖ ਜਬਰ ਸਹਾਰਾਂ।
ਮੈਨੂੰ ਫੜ ਲਓ ਲੰਡਨ ਵਾਸੀਓ ! ਮੈਂ ਖੜਾ ਪੁਕਾਰਾਂ।

ਮੈਂ ਦੋਸ਼ੀ ਵਤਨ ਪਿਆਰ ਦਾ, ਮੈਨੂੰ ਚੜ੍ਹੀ ਖੁਮਾਰੀ।
ਮੈਨੂੰ ਵਿਚ ਸ਼ਕੰਜੇ ਕੱਸ ਕੇ, ਸਿਰ ਫੇਰੋ ਆਰੀ।
ਮੇਰਾ ਪੁਰਜਾ ਪੁਰਜਾ ਕੱਟ ਕੇ, ਕਰ ਦਿਓ ਖੁਆਰੀ।
ਮੇਰਾ ਖੂਨ ਡੋਹਲ ਕੇ ਰੰਗ ਦਿਉ, ਇਹ ਧਰਤੀ ਸਾਰੀ।
ਤੇ ਵੇਚੋ ਮੇਰੇ ਮਾਸ ਨੂੰ, ਵਿਚ ਗਲੀਂ ਬਜ਼ਾਰਾਂ।
ਮੈਂ ਖੜਾ ਪੁਕਾਰਾਂ।

ਸੰਪਰਕ – 98726-31199

*ਕਿਸ਼ਤ-2*

# ਦਾਗੇ ਹੋਹਿ ਸੁ ਰਨ ਮਹਿ ਜੂਝਹਿ



*-ਮਹਿੰਦਰ ਸਿੰਘ ਕੂਕਾ*

ਨਾਮਧਾਰੀਆਂ ਦੇ ਸੁਨਹਿਰੀ ਇਤਿਹਾਸ ਦੀ ਭੰਨ-ਤੋੜ ਵੀ ਬਹੁਤ ਹੋਈ ਹੈ ਤੇ ਇਸਨੂੰ ਲੋਕਾਂ ਸਾਹਵੇਂ ਆਉਣ ਦੇਣ ਵਿਚ ਵਿਘਨ ਵੀ ਪਾਏ ਜਾਂਦੇ ਰਹੇ ਹਨ।ਇਸ ਗੱਲ 'ਤੇ ਖੇਦ ਪ੍ਰਗਟ ਕਰਦਿਆਂ ਸ੍. ਭਗਤ ਸਿੰਘ ਨੇ ਲਿਖਿਆ ਸੀ "ਕੂਕਾ ਲਹਿਰ ਦਾ ਇਤਿਹਾਸ ਅਜੇ ਲੋਕਾਂ ਸਾਹਵੇਂ ਨਹੀਂ ਆਇਆ। ਕਿਸੇ ਨੇ ਇਸ ਨੂੰ ਅਹਿਮੀਅਤ ਵਾਲਾ ਸਮਝਿਆ ਹੀ ਨਹੀਂ। ਅਸੀਂ ਕੂਕਿਆਂ ਨੂੰ ਭੁੱਲੜ ਤੇ ਮੂਰਖ਼ ਕਹਿ ਕੇ ਆਪਣੇ ਫ਼ਰਜ਼ ਤੋਂ ਲਾਂਭੇ ਹੋ ਜਾਂਦੇ ਹਾਂ। ਸਵਾਰਥ ਜਾਂ ਲੋੜ ਵਾਸਤੇ ਜੇ ਉਨ੍ਹਾਂ ਆਪਣੀਆਂ ਜਾਨਾਂ ਦਿੱਤੀਆਂ ਹੁੰਦੀਆਂ ਤਾਂ ਅਸੀਂ ਅਣਗਹਿਲੀ ਵਿਖਾ ਸਕਦੇ ਸਾਂ ਪਰ ਉਨ੍ਹਾਂ ਦੀ 'ਮੂਰਖ਼ਤਾ' ਵਿਚ ਵੀ ਦੇਸ਼-ਪ੍ਰੇਮ ਕੁਟ ਕੁਟ ਕੇ ਭਰਿਆਂ ਹੋਇਆ ਸੀ।ਉਹ ਤੋਪ ਦੇ ਦਹਾਨੇ ਨਾਲ ਬੰਨ੍ਹੇ ਹੋਣ ਸਮੇਂ ਵੀ (ਕੂਕੇ ਸਿੱਖਾਂ ਨੇ ਤੋਪਾਂ ਦੇ ਦਹਾਨੇ ਨਾਲ ਬੰਨ੍ਹੇ ਜਾਣ ਤੋਂ ਇਨਕਾਰ ਕਰ ਦਿੱਤਾ ਸੀ ਤੇ ਉਹ ਤੋਪਾਂ ਸਾਹਮਣੇ ਖੜ੍ਹੇ ਹੋ ਕੇ ਹੀ ਸ਼ਹੀਦ ਹੋਏ ਸਨ ਲੇਖਕ) ਹੱਸ ਦਿੰਦੇ ਸਨ ਤੇ ਅਨੰਦ ਸਹਿਤ 'ਸਤਿ ਸ੍ਰੀ ਅਕਾਲ' ਦੇ ਆਕਾਸ਼-ਗੂੰਜਾਊ ਜੈਕਾਰਿਆਂ ਨਾਲ ਆਕਾਸ਼ ਪਤਾਲ ਇੱਕ ਕਰ ਦਿੰਦੇ ਸਨ। ਉਨ੍ਹਾਂ ਦੇ ਮੱਥਿਆਂ 'ਤੇ ਦੁੱਖ, ਫ਼ਿਕਰ ਜਾਂ ਪਛਤਾਵੇ ਦੀ ਰੇਖਾ ਵੀ ਨਹੀਂ ਦਿੱਸਦੀ ਸੀ।ਦੇਸ਼ ਵਾਸਤੇ ਨਿਸ਼ਕਾਮ ਭਾਵਨਾ ਨਾਲ ਮਰ-ਮਿਟਣ ਵਾਲੇ ਲੋਕਾਂ ਨੂੰ ਭੁਲਾ ਦੇਣਾ ਅਹਿਸਾਨ-ਫ਼ਰਾਮੋਸ਼ੀ ਹੋਵੇਗੀ।ਅਸੀਂ ਉਨ੍ਹਾਂ ਦੀ ਯਾਦ ਵਿਚ ਕੋਈ ਵੱਡਾ ਥੰਮ ਨਹੀਂ ਖੜ੍ਹਾ ਕਰ ਸਕਦੇ ਤਾਂ ਆਪਣੇ ਦਿਲ ਵਿਚ ਥੋੜ੍ਹੀ ਜਹੀ ਥਾਂ ਦੇਣੋਂ ਕਿਉਂ ਝਿਜਕੀਏ।"6.

ਪੰਜਾਬ ਦੇ ਇਕ ਹੋਰ ਉੱਘੇ ਸਿੱਖ ਇਤਿਹਾਸਕਾਰ ਸ੍ ਰਾਮ ਸਿੰਘ ਮਜੀਠਾ ਵੀ ਨਿਰਪੱਖ ਹੋ ਕੇ ਇਹ ਲਿਖਦੇ ਹਨ "ਨਾਮਧਾਰੀ ਲਹਿਰ ਇਕ ਧਾਰਮਿਕ, ਸੁਧਾਰਕ ਤੇ ਸਦਾਚਾਰਕ ਲਹਿਰ ਹੁੰਦਿਆਂ ਹੋਇਆਂ ਵੀ ਇਕ ਮਹਾਨ ਇਨਕਲਾਬੀ ਲਹਿਰ ਦਾ ਦਰਜਾ ਰੱਖਦੀ ਹੈ।ਇਹ ਪੰਜਾਬੀਆਂ ਅਤੇ ਭਾਰਤੀਆਂ ਲਈ ਹੀ ਨਹੀਂ ਬਲਕਿ ਦੁਨੀਆਂ ਭਰ ਦੇ ਆਜ਼ਾਦੀ-ਘੁਲਾਟੀਆਂ ਵਾਸਤੇ ਪ੍ਰੇਰਨਾ ਤੇ ਉਤਸ਼ਾਹ ਦਾ ਸਾਗਰ ਹੈ।ਸੁਦੇਸ਼ੀ, ਨਾਮਿਲਵਰਤਨ ਤੇ ਨਾਫ਼ੁਰਮਾਨੀ ਦੇ ਜਿਹੜੇ ਰਾਹ ਨਾਮਧਾਰੀ ਲਹਿਰ ਨੇ ਵਿਖਾਏ, ਅੱਧੀ ਸਦੀ ਮਗਰੋਂ ਉਨ੍ਹਾਂ ਉਤੇ ਹੀ ਚੱਲ ਕੇ ਕੌਮੀ ਲਹਿਰ ਨੇ ਕਾਮਯਾਬੀਆਂ ਹਾਸਿਲ ਕੀਤੀਆਂ।ਇਨ੍ਹਾਂ ਦਾ ਜਥੇਬੰਦਕ ਤਰੀਕਾ, ਆਪਣੀ ਡਾਕ ਤੇ ਮੁਕੰਮਲ ਸਰਕਾਰੀ ਬਾਈਕਾਟ ਤਾਂ ਅੱਜ ਤਕ ਕੋਈ ਹੋਰ ਕਰ ਹੀ ਨਹੀਂ ਸਕਿਆ।"7.

ਪ੍ਰਸਿੱਧ ਸਿੱਖ ਲੇਖਕ ਸ੍.ਖ਼ੁਸ਼ਵੰਤ ਸਿੰਘ ਅਨੁਸਾਰ, ਨਾਮਧਾਰੀ ਸਿੱਖਾਂ ਦੀ ਭਾਰਤ ਦੇ ਸਵਤੰਤਰਤਾ ਸੰਘਰਸ਼ ਵਿਚ ਸ਼ਾਨਦਾਰ ਥਾਂ ਹੈ। ਇਕ ਹੋਰ ਭਾਰਤੀ ਇਤਿਹਾਸਕਾਰ ਨੇ ਆਪਣੀ ਬਹੁ-ਚਰਚਿਤ ਪੁਸਤਕ ਵਿਚ ਲਿਖਿਆ ਹੈ- "ਸਤਿਗੁਰੂ ਰਾਮ ਸਿੰਘ ਨੇ ਸਵਦੇਸ਼ੀ ਤੇ ਨਾਮਿਲਵਰਤਣ ਲਹਿਰਾਂ ਦੇ ਰੂਪ ਵਿਚ ਸਾਨੂੰ ਅਜਿੱਤ ਤੇ ਅਮਰ ਸ਼ਸਤਰ ਬਖ਼ਸ਼ਿਸ਼ ਕੀਤੇ ਤਾਂ ਜੁ ਅਸੀਂ ਇਨ੍ਹਾਂ ਰਾਹੀਂ ਆਜ਼ਾਦੀ ਪ੍ਰਾਪਤ ਕਰੀਏ।ਸਤਿਗੁਰੂ ਰਾਮ ਸਿੰਘ ਜੀ ਨੇ ਅੰਗ੍ਰੇਜ਼ਾਂ ਦੇ ਮੁਕਾਬਲੇ 'ਤੇ ਆਪਣੀ ਹੀ ਸਰਕਾਰ ਕਾਇਮ ਕਰਨ ਜਾਂ ਸਵੈਰਾਜ ਦੀ ਨੀਂਹ ਰੱਖਣ ਦਾ ਸਰਵ-ਪ੍ਰਥਮ ਵਿਚਾਰ ਸੋਚਿਆ ਤੇ ਸੰਸਾਰ ਨੂੰ ਉਸਦਾ ਸਫ਼ਲ ਪ੍ਰਯੋਗ ਵੀ ਕਰ ਵਿਖਾਇਆ।" 8.

ਸ੍. ਜਸਵਿੰਦਰ ਸਿੰਘ 'ਹਿਸਟੋਰੀਅਨ' ਨੇ ਮਲੇਰਕੋਟਲਾ ਵਿਚ ਅੰਗ੍ਰੇਜ਼ ਅਧਿਕਾਰੀਆਂ ਵੱਲੋਂ 17-18 ਜਨਵਰੀ, 1872 ਈ, ਨੂੰ ਤੋਪਾਂ ਦੁਆਰਾ ਕੀਤੇ ਗਏ ਕੂਕੇ ਸਿੰਘਾਂ ਦੇ 'ਸਮੂਹਿਕ ਨਰਸੰਘਾਰ' ਸਮੇਂ ਵਾਪਰੇ ਘਟਨਾਕ੍ਰਮ ਨੂੰ ਘੋਖਦਿਆਂ ਬੜਾ ਹੀ ਅਹਿਮ ਸਵਾਲ ਉਠਾਇਆ ਹੈ ਕਿ ਇਸ ਸਭ ਕਾਸੇ ਪਿੱਛੇ ਅੰਗ੍ਰੇਜ਼ ਦਾ 'ਅਸਲ ਮਨੋਰਥ ਕੀ ਸੀ'? ਇਸ ਸਵਾਲ ਦਾ ਜਵਾਬ ਲੱਭਣ ਲਈ ਉਨ੍ਹਾਂ ਨੇ ਤਰਕ-ਪੂਰਣ ਛਾਣ-ਬੀਣ ਕੀਤੀ ਹੈ। ਉਹ ਲਿਖਦੇ ਹਨ- "ਆਰਕਾਈਵਜ਼ ਵਿਚ ਪਏ ਦਸਤਾਵੇਜ਼ਾਂ ਨੂੰ ਘੋਖਣ ਤੋਂ ਪਤਾ ਲਗਦਾ ਹੈ ਕਿ ਮਲੇਰਕੋਟਲੇ ਦੇ ਰੱਕੜ ਵਿਚ ਕੂਕਿਆਂ ਨੂੰ ਤੋਪਾਂ ਸਾਹਮਣੇ ਤੂੰਬਾ ਤੂੰਬਾ ਕਰਕੇ ਉਡਾਉਣ ਪਿੱਛੇ ਅੰਗਰੇਜ਼ਾਂ ਦਾ ਮਨੋਰਥ ਸੀ'ਸਤਿਗੁਰੂ ਰਾਮ ਸਿੰਘ ਜੀ ਨੂੰ ਪੰਜਾਬ ਤੋਂ ਨਿਰਵਾਸਿਤ ਅਥਵਾ ਜਲਾਵਤਨ ਕਰਨ ਵਾਲਾ ਗੰਭੀਰ ਵਾਤਾਵਰਣ ਸਿਰਜਣਾ'। ਅੰਮ੍ਰਿਤਸਰ ਅਤੇ ਰਾਇਕੋਟ ਦੀਆਂ ਬੁੱਚੜਬੱਧ ਘਟਨਾਵਾਂ ਵਿਚ ਸਤਿਗੁਰਾਂ ਦੀ ਸਿੱਧੀ ਸ਼ਮੂਲੀਅਤ ਦੇ ਪੱਕੇ ਸਬੂਤ ਅੰਗ੍ਰੇਜ਼ ਅਧਿਕਾਰੀਆਂ ਨੂੰ ਨਹੀਂ ਸਨ ਮਿਲ ਰਹੇ।ਸਬੂਤ ਇਕੱਠੇ ਕਰਨ ਲਈ ਉਨ੍ਹਾਂ ਨੇ ਆਪਣੇ ਜਾਸੂਸ ਭੈਣੀ ਸਾਹਿਬ ਵਿਚ ਹੀ ਰੱਖੇ ਹੋਏ ਸਨ।ਅੰਗ੍ਰੇਜ਼ਾਂ ਦੇ ਅਤੀ ਭਰੋਸੇਯੋਗ ਤੇ ਵਫ਼ਾਦਾਰ ਸ੍. ਅਤਰ ਸਿੰਘ ਭਦੌੜ ਦੇ ਅਧੀਨ ਕੰਮ ਕਰਦੇ ਦੋ ਜਣੇ ਜਾਸੂਸੀ ਕਰਕੇ ਇਸ ਡੇਰੇ ਦੀਆਂ ਅੰਦਰੂਨੀ ਖ਼ਬਰਾਂ ਉਸ ਤਕ ਪਹੁੰਚਾਇਆ ਕਰਦੇ

ਸਨ।ਤੀਸਰਾ ਮੁੱਖ ਜਾਸੂਸ ਸੀ ਇਸੇ ਪਿੰਡ ਦਾ ਸੁੱਖੂ ਨੰਬਰਦਾਰ ਜਿਸਨੇ ਮਿਸਟਰ ਮੈਕਨਬ ਸਾਹਵੇਂ ਮੰਨਿਆਂ ਸੀ ਕਿ ਉਹ ਸਰਕਾਰ ਵਾਸਤੇ ਜਾਸੂਸੀ ਕਰਨ ਲਈ ਸਤਿਗੁਰੂ ਜੀ ਦਾ ਮਿੱਤਰ ਤੇ ਸੇਵਕ ਬਣਿਆ ਰਿਹਾ ਸੀ।ਏਸੇ ਕਰਕੇ ਦਿਸੰਬਰ,1871 ਵਿਚ ਸਤਿਗੁਰੂ ਜੀ ਦੇ ਪਿੰਡ ਤੋਂ ਬਾਹਰ ਜਾਣ 'ਤੇ ਪਾਬੰਦੀ ਲਗਾ ਦਿੱਤੀ ਗਈ ਸੀ।ਸੋ ਅੰਗ੍ਰੇਜ਼ ਅਧਿਕਾਰੀਆਂ ਵੱਲੋਂ ਮਲੇਰਕੋਟਲੇ ਦੇ ਰੱਕੜ ਵਿਚ ਕੀਤੀ ਗਈ ਸਾਰੀ ਕਾਰਵਾਈ ਦੇ ਬੀਜ-ਬਿੰਦੂ ਤਾਂ ਪਹਿਲੇ ਹੀ ਸਿਰਜੇ ਜਾ ਚੁੱਕੇ ਸਨ।"9.

15 ਜਨਵਰੀ, 1872 ਦੀ ਤੜਕਸਾਰ ਮਲੇਰਕੋਟਲੇ 'ਤੇ ਧਾਵਾ ਬੋਲਣ ਵਾਲੇ ਕੂਕੇ ਸਿੰਘਾਂ ਦੇ ਜਥੇ ਦਾ ਮੰਤਵ ਸੀ ਗਊਆਂ ਤੇ ਬੈਲਾਂ ਨੂੰ ਕਤਲ ਕਰਨ ਵਾਲੇ ਮੁਸਲਮਾਨ ਬੁੱਚੜਾਂ ਤੇ ਅਧਿਕਾਰੀਆਂ ਨੂੰ ਸੋਧਣਾ। ਲੋੜੀਂਦੇ ਹਥਿਆਰਾਂ ਦੀ ਕਮੀ ਦੇ ਬਾਵਜੂਦ ਉਹ ਬੜੀ ਮੁਸਤੈਦੀ ਤੇ ਬਹਾਦਰੀ ਨਾਲ ਲੜੇ ਸਨ। ਕੋਤਵਾਲੀ ਲਾਗੇ ਘਮਸਾਣ ਦੀ ਲੜਾਈ ਹੋਈ ਸੀ ਤੇ ਉਸ ਕੱਟ-ਵੱਢ ਵਿਚ ਦੋਹਾਂ ਧਿਰਾਂ ਦੇ ਕਾਫੀ ਬੰਦੇ ਮਰੇ ਤੇ ਜ਼ਖ਼ਮੀ ਵੀ ਹੋਏ ਸਨ। ਕੂਕਾ ਜਥੇ ਦੇ ਆਗੂ ਸ੍ਰ. ਹੀਰਾ ਸਿੰਘ ਨੇ ਪਿੱਛਾ ਕਰਦੇ ਆ ਰਹੇ ਸਮੁੰਦ ਖਾਂ ਪਠਾਣ ਨਾਲ ਦਵੰਦ ਯੁੱਧ ਕਰਕੇ ਉਹਦਾ ਸਿਰ ਲਾਹ ਦਿੱਤਾ ਸੀ ਭਾਵੇਂ ਪਠਾਣ ਦਾ ਵਾਰ ਰੋਕਦਿਆਂ ਉਹਦਾ ਆਪਣਾ ਗੁੱਟ ਵੀ ਕੱਟਿਆ ਗਿਆ ਸੀ। ਮਲੇਰਕੋਟਲੇ ਉਪਰ ਕੀਤਾ ਗਿਆ ਧਾਵਾ ਕੂਕੇ ਸਿੱਖਾਂ ਵੱਲੋਂ ਅੰਗ੍ਰੇਜ਼ ਅਧਿਕਾਰੀਆਂ ਨੂੰ 'ਓਪਨ ਚੈਲੇਂਜ' ਅਥਵਾ ਸਿੱਧੀ ਵੰਗਾਰ ਸੀ ਜਿਨ੍ਹਾਂ ਦੀ ਸ਼ਹਿ ਸਦਕਾ ਹੀ ਇਸ ਰਿਆਸਤ ਦੇ ਮੁਸਲਿਮ ਲੋਕ ਤੇ ਪ੍ਰਬੰਧਕ ਅਜਿਹੀਆਂ ਵਧੀਕੀਆਂ ਦੁਆਰਾ ਕੂਕੇ ਸਿੱਖਾਂ ਨੂੰ ਭੜਕਾਅ ਕੇ ਉਨ੍ਹਾਂ ਦੀ ਅਣਖ ਨੂੰ ਪਰਖ ਰਹੇ ਸਨ।

ਸ੍ਰ.ਜਸਵਿੰਦਰ ਸਿੰਘ ਹਿਸਟੋਰੀਅਨ ਅਨੁਸਾਰ, "16 ਜਨਵਰੀ, 1872 ਨੂੰ ਰੜ ਪਿੰਡ ਦੇ ਬਾਹਰਵਾਰੋਂ, ਦੋ ਮਾਈਆਂ ਇੰਦ ਕੌਰ ਤੇ ਖੇਮ ਕੌਰ ਸਮੇਤ 68 ਨਾਮਧਾਰੀਆਂ ਨੇ ਬਿਨਾਂ ਕਿਸੇ ਉਜਰ ਦੇ ਆਪਣੇ ਆਪ ਨੂੰ ਸ਼ੇਰਪੁਰ ਦੇ ਥਾਣੇਦਾਰ ਦੇ ਹਵਾਲੇ ਕਰ ਦਿੱਤਾ ਸੀ ਤੇ ਆਪਣੇ ਸਾਰੇ ਹਥਿਆਰ- ਡਾਂਗਾਂ,ਟਕੂਏ ਤਲਵਾਰਾਂ ਆਦਿ ਵੀ ਥਾਣੇ ਵਾਲਿਆਂ ਨੂੰ ਦੇ ਦਿੱਤੇ ਸਨ ਤੇ ਰਾਤ ਕੂਕੇ ਕੈਦੀਆਂ ਨੂੰ ਥਾਣੇ ਵਿਚ ਹੀ ਕੱਟਣੀ ਪਈ ਸੀ। ਇਸ ਤੱਥ ਦੀ ਪੁਸ਼ਟੀ ਕਮਿਸ਼ਨਰ ਟੀ.ਡੀ.ਫੋਰਸਿਥ ਦੇ ਪੱਤਰ ਅਤੇ ਸਰਕਾਰੀ ਦਸਤਾਵੇਜ਼ ਵੀ ਕਰਦੇ ਹਨ। ਇਹਨਾਂ ਨਾਮਧਾਰੀ ਸਿੰਘਾਂ ਵਿਚੋਂ 23 (ਪਰ ਪਟਿਆਲਾ ਸਟੇਟ ਆਰਕਾਈਵਜ਼ ਵਿਚੋਂ ਮਿਲੇ ਦਸਤਾਵੇਜ਼ਾਂ ਅਨੁਸਾਰ 29) ਕੂਕੇ ਜ਼ਖ਼ਮੀ ਸਨ ਜਿਨ੍ਹਾਂ ਵਿਚੋ. ਸੱਤ ਕੂਕੇ ਤਾਂ ਮਾਰੂ ਜ਼ਖ਼ਮਾਂ ਵਾਲੇ ਸਨ ਜੋ ਹੁਣ ਤੁਰਨ ਤੋਂ ਵੀ ਅਸਮਰਥ ਸਨ। ਸਰਕਾਰ ਇਹ ਮੰਨਦੀ ਵੀ ਹੈ ਕਿ ਇਸ ਹਾਲਤ ਵਿਚ ਉਹ ਕੋਈ ਨੁਕਸਾਨ ਜਾਂ ਹੋਰ ਹਮਲਾ ਨਹੀਂ ਸਨ ਕਰ ਸਕਦੇ। 17 ਜਨਵਰੀ ਨੂੰ ਉਹ ਭੁੱਖੇ ਭਾਣੇ, ਬਹੁਤ ਥੱਕੇ ਹੋਏ ਤੇ ਬੇੜੀਆਂ ਵਿਚ ਬੱਧੇ ਹੋਏ ਮਲੇਰਕੋਟਲੇ ਦੇ ਬਾਹਰਵਾਰ ਪੈਂਦੇ ਰੱਕੜ ਵਿਚ ਲਿਆਂਦੇ ਗਏ।ਜ਼ਖ਼ਮੀ ਕੂਕਿਆਂ ਨੂੰ ਗੱਡਿਆਂ ਵਿਚ ਬਿਠਾ ਕੇ ਤੇ ਵਧੇਰੇ ਫੱਟੜਾਂ ਨੂੰ ਮੰਜਿਆਂ ਉਪਰ ਪਾ ਕੇ ਲਿਆਂਦਾ ਗਿਆ ਸੀ।ਜਦੋਂ ਕੈਦ ਕੀਤੇ ਹੋਏ ਇਹ ਕੂਕੇ ਇਸ ਰੱਕੜ ਵਿਚ ਪਹੁੰਚੇ ਸਨ ਤਾਂ ਸ਼ਾਮ ਦੇ ਚਾਰ ਵੱਜ ਚੁੱਕੇ ਸਨ। ਮੌਸਮ ਵੀ ਭਰ ਸਰਦੀਆਂ ਦਾ ਤੇ ਹੱਡ-ਚੀਰਵੀਂ ਠੰਢ ਵਾਲਾ ਸੀ।ਇਸ ਹਾਲਾਤ ਵਿਚ ਇਨ੍ਹਾਂ ਕੂਕੇ ਕੈਦੀਆਂ ਦੀ ਪੁੱਛ-ਪੜਤਾਲ ਤੇ ਉਨ੍ਹਾਂ ਦੇ ਬਿਆਨ ਆਦਿ ਲੈਣ ਦੀ ਕਾਰਵਾਈ ਤਾਂ ਆਰਾਮ ਨਾਲ ਕੀਤੀ ਜਾਣੀ ਚਾਹੀਦੀ ਸੀ।ਪਰ ਡੀ.ਸੀ. ਕਾਵਨ ਤਾਂ ਪਹਿਲਾਂ ਹੀ ਤੋਪਾਂ ਮੰਗਵਾ ਤੇ ਬੀੜ ਕੇ, ਸਜ਼ਾ ਦੇਣ ਲਈ ਤਿਆਰ ਬੈਠਾ, ਕੂਕੇ ਕੈਦੀਆਂ ਦੀ ਬੇਸਬਰੀ ਨਾਲ ਉਡੀਕ ਕਰ ਰਿਹਾ ਸੀ।ਮਲੇਰਕੋਟਲਾ ਸ਼ਹਿਰ ਤੇ ਇਰਦ-ਗਿਰਦ ਦੇ ਪਿੰਡਾਂ ਵਿਚ ਡੌਂਡੀ ਪਿਟਵਾ ਕੇ ਉਹ ਹਜ਼ਾਰਾਂ ਲੋਕਾਂ ਦੀ ਭੀੜ ਵੀ ਓਥੇ ਇਕੱਤਰ ਕਰ ਚੁੱਕਾ ਸੀ ਤਾਂ ਕਿ ਉਹ ਕੂਕਿਆਂ ਨੂੰ ਤੋਪਾਂ ਨਾਲ ਤੁਰਤ-ਫੁਰਤ ਉਡਾ ਕੇ ਆਮ ਜਨਤਾ ਦੇ ਮਨਾਂ ਵਿਚ ਅੰਗ੍ਰੇਜ਼ ਹਾਕਮਾਂ ਦਾ ਡਰ, ਖ਼ੌਫ਼ ਤੇ ਦਹਿਸ਼ਤ ਇਸ ਕਦਰ ਬਿਠਾ ਦੇਵੇ ਕਿ ਮੁੜ ਕੋਈ ਬਗ਼ਾਵਤ ਕਰਨ ਦਾ ਹੀਆ ਨਾ ਕਰ ਸਕੇ।ਕੂਕੇ ਕੈਦੀਆਂ ਨੂੰ ਸਜ਼ਾ ਦੇਣ ਦੀ ਕਾਰਵਾਈ ਤਾਂ ਕਾਵਨ ਅਗਲੇ ਦਿਨ ਵੀ ਕਰ ਸਕਦਾ ਸੀ।ਪਰ ਅਸਲੀਅਤ ਤਾਂ ਏਹੀ ਹੈ ਕਿ ਕਾਵਨ, ਇਸੇ ਦਿਨ ਤੇ ਬਿਨਾ ਕਿਸੇ ਹੋਰ ਦੇਰੀ ਦੇ, ਪੰਜਾਹ ਕੂਕਿਆਂ ਨੂੰ ਦੰਡਿਤ ਕਰਨ ਲਈ ਆਪਣਾ ਮਨ ਪਹਿਲਾਂ ਹੀ ਬਣਾ ਚੁੱਕਾ ਸੀ ਤੇ ਉਸਨੇ ਇਹ ਗ਼ੈਰ-ਕਾਨੂੰਨੀ ਕਾਰਾ ਤਟ-ਫਟ ਕਰ ਵੀ ਦਿੱਤਾ।ਸੱਤ ਤੋਪਾਂ ਸਾਹਵੇਂ ਸੱਤ ਵਾਰੀ ਸੱਤ-ਸੱਤ ਕੂਕੇ ਕੈਦੀ ਖੜ੍ਹੇ ਕਰਕੇ ਕਾਵਨ ਨੇ ਅੱਜ ਹੀ ਉਡਾ ਦੇਣ ਵਿਚ ਰਤਾ ਵੀ ਢਿੱਲ ਨਾ ਵਰਤੀ।ਕਿਸੇ ਅਪਰਾਧੀ ਨੂੰ ਸਜ਼ਾ-ਏ-ਮੌਤ ਦੇਣ ਦਾ ਹੱਕ ਕਾਨੂੰਨਨ ਕਾਵਨ ਪਾਸ (ਬਿਨਾ ਮੁਕੱਦਮਾ ਚਲਾਏ ਤੇ ਅਦਾਲਤੀ ਫ਼ੈਸਲੇ ਦੇ) ਬਿਲਕੁਲ ਨਹੀਂ ਸੀ ਪਰ ਬੌਖਲਾਏ ਹੋਏ ਇਸ ਅੰਗ੍ਰੇਜ਼ ਸਿਵਿਲ ਅਫ਼ਸਰ ਨੇ ਨਾ ਤਾਂ ਕਿਸੇ ਕਾਨੂੰਨ ਦੀ ਪਰਵਾਹ ਹੀ ਕੀਤੀ ਤੇ ਨਾ ਹੀ ਆਪਣੇ ਤੋਂ ਸੀਨੀਅਰ ਅਫ਼ਸਰ ਕਮਿਸ਼ਨਰ ਫੋਰਸਿਥ ਦੇ ਇਸ ਲਿਖਤੀ ਹੁਕਮ ਦੀ- "ਮਿਸਟਰ ਕਾਵਨ, ਯਾਦ ਰੱਖੀਂ, ਕਾਹਲੀ ਵਿਚ ਤੂੰ ਕਿਸੇ ਕੂਕੇ ਕੈਦੀ ਨੂੰ ਕੋਈ ਗ਼ੈਰ-ਕਾਨੂੰਨੀ ਦੰਡ ਨਾ ਦੇਵੀਂ।"

'ਹਿਸਟੋਰੀਅਨ' ਅਨੁਸਾਰ, ਡੀ. ਸੀ. ਕਾਵਨ 17 ਜਨਵਰੀ 1872 ਨੂੰ, ਕਮਿਸ਼ਨਰ ਟੀ.ਡੀ. ਫੋਰਸਿਥ ਨੂੰ ਲਿਖੀ ਚਿੱਠੀ ਵਿਚ ਸਪਸ਼ਟ ਲਿਖਦਾ ਹੈ- "ਮੈਂ ਉਸੇ ਦਿਨ, ਅਰਥਾਤ ਸਤਾਰਾਂ ਜਨਵਰੀ ਨੂੰ, 50 ਕੂਕਿਆਂ ਨੂੰ ਉਡਾ ਦੇਣ ਦਾ ਪਹਿਲੋਂ ਹੀ ਮਨ ਬਣਾਇਆ ਹੋਇਆ ਸੀ।ਇਕ ਕੂਕੇ ਨੇ ਰੋਹ ਵਿਚ ਆ ਕੇ ਮੇਰੇ ਉਤੇ ਹਮਲਾ ਕਰ

ਦਿੱਤਾ ਜਿਸਨੂੰ ਤਲਵਾਰ ਨਾਲ ਖ਼ਤਮ ਕਰ ਦਿੱਤਾ ਗਿਆ।" ਇਸ ਤਰ੍ਹਾਂ ਕਾਵਨ ਨੇ 50 ਦੀ ਗਿਣਤੀ ਪੂਰੀ ਕਰ ਲਈ ਸੀ ਜੋ ਉਸਨੇ ਕੂਕੇ ਸਿੰਘਾਂ ਦੇ ਮਲੇਰਕੋਟਲੇ ਦੇ ਰੱਕੜ ਵਿਚ ਪੁੱਜਣ ਤੋਂ ਪਹਿਲਾਂ ਹੀ ਸੋਚੀ ਹੋਈ ਸੀ।ਕਾਵਨ ਕੋਲ ਦੋ ਸੌ ਤੋਂ ਉਪਰ ਫੌਜੀ ਤੇ ਪੁਲਿਸ ਵਾਲੇ ਵੀ ਮੌਜੂਦ ਸਨ ਅਤੇ ਉਹਦੇ ਇਰਦ-ਗਿਰਦ ਸੁਰੱਖਿਆ ਵਾਸਤੇ ਕਈ ਸਿਪਾਹੀ ਤੈਨਾਤ ਸਨ।ਕੀ ਦੋ ਜਾਂ ਤਿੰਨ ਸਿਪਾਹੀ 12 ਸਾਲ ਦੇ ਛੋਟੇ ਜਿਹੇ ਬੱਚੇ (ਬਿਸ਼ਨ ਸਿੰਘ) ਨੂੰ ਕਾਬੂ ਨਹੀਂ ਸਨ ਕਰ ਸਕਦੇ? ਅਸਲੀ ਗੱਲ ਤਾਂ ਕਾਵਨ ਦੁਆਰਾ ਓਸੇ ਦਿਨ 50 ਕੂਕਿਆਂ ਨੂੰ ਮੌਤ ਦੇ ਘਾਟ ਉਤਾਰਨ ਵਾਲੀ ਹੀ ਸੀ ਜੋ ਉਸਨੇ ਬਿਸ਼ਨ ਸਿੰਘ ਦੇ ਟੋਟੇ ਟੋਟੇ ਕਰਵਾ ਕੇ ਪੂਰੀ ਕਰ ਲਈ ਸੀ। ਬਾਕੀ ਦੇ 16 ਸਿੰਘਾਂ ਬਾਰੇ, ਪਹਿਲਾਂ ਕਾਵਨ ਦਾ ਵਿਚਾਰ ਸੀ, ਉਹਨਾਂ ਨੂੰ ਮਲੌਦ ਲਿਜਾ ਕੇ ਫ਼ਾਂਸੀ ਦੀ ਸਜ਼ਾ ਦਿੱਤੀ ਜਾਵੇ, ਪਰ ਅਗਲੇ ਦਿਨ (18 ਜਨਵਰੀ ਨੂੰ) ਰਸਮੀ ਕਾਰਵਾਈ ਕਰਕੇ ਕਮਿਸ਼ਨਰ ਫੋਰਸਿਥ ਨੇ ਉਹਨਾਂ ਕੂਕਿਆਂ ਨੂੰ ਵੀ ਤੋਪਾਂ ਸਾਹਮਣੇ ਉਡਾ ਦਿੱਤਾ। ਕੂਕੇ ਸਿੰਘ ਤਾਂ ਆਏ ਹੀ ਸ਼ਹੀਦੀਆਂ ਪਾਉਣ ਵਾਸਤੇ ਸਨ ਤਾਂ ਹੀ ਉਨ੍ਹਾਂ ਨੂੰ ਮਾਰਨ ਵਾਲਿਆਂ ਦੇ ਚਿਹਰੇ ਡਰੇ ਤੇ ਸਹਿਮੇ ਹੋਏ ਸਨ ਪਰੰਤੂ ਮਰਨ ਵਾਲਿਆਂ ਦੇ ਚਿਹਰੇ ਬੇਖ਼ੌਫ਼ ਤੇ ਸ਼ਹੀਦ ਹੋਣ ਦੇ ਚਾਅ ਵਿਚ ਦਗ਼ਦੇ ਲਾਲ ਹੋਏ ਪਏ ਸਨ।ਫ਼ੌਜਾਂ ਅਤੇ ਰਿਆਸਤੀ ਪਲਟਨਾਂ ਵਾਲੇ ਸਿਪਾਹੀ ਜਿਨ੍ਹਾਂ ਪਾਸ ਸ਼ਸਤਰ ਸਨ, ਉਹ ਬੇ-ਹਥਿਆਰੇ ਤੇ ਜ਼ਖ਼ਮੀ ਕੂਕੇ ਕੈਦੀਆਂ ਤੋਂ ਏਨੇ ਭੈ-ਭੀਤ ਸਨ ਕਿ ਉਹ ਕੁਝ ਸਮਾਂ ਪੜਤਾਲ ਲਈ ਵੀ ਨਹੀਂ ਸਨ ਇਨ੍ਹਾਂ ਕੂਕੇ  ਕੈਦੀਆਂ ਨੂੰ ਰੱਖ ਸਕੇ।ਕਾਹਲੀ ਨਾਲ ਕਾਨੂੰਨ ਨੂੰ ਛਿੱਕੇ ਟੰਗ ਕੇ ਸਾਰਾ ਸਰਕਾਰੀ ਅਮਲਾ-ਫੈਲਾ ਆਪ ਤਾਂ ਭੈ-ਮੁਕਤ ਹੋ ਗਿਆ ਅਤੇ ਇਸ ਤਰ੍ਹਾਂ ਸਾਰੇ ਹਾਲਾਤ ਨੂੰ ਵਿਗੜਨ ਦੇਣ ਵਾਲਾ ਅੰਗਰੇਜ਼ ਅਧਿਕਾਰੀਆਂ ਦਾ ਜੋ ਮਨੋਰਥ ਸੀ, ਉਹ ਉਨ੍ਹਾਂ ਨੇ ਪੂਰਾ ਕਰ ਲਿਆ। ਇਹ ਮਨੋਰਥ ਸੀ-- ਸਤਿਗੁਰੂ ਰਾਮ ਸਿੰਘ ਜੀ ਤੇ ਉਨ੍ਹਾਂ ਦੇ ਸੂਬਿਆਂ ਨੂੰ ਪੰਜਾਬ ਤੋਂ ਬਾਹਰ ਭੇਜ ਕੇ 'ਕੂਕਾ ਅੰਦੋਲਨ' ਰਾਹੀਂ ਉਪਜ ਰਹੀ ਬਗ਼ਾਵਤੀ ਹਾਲਤ ਨੂੰ ਖ਼ਤਮ ਕਰਨ ਦਾ।"10.

ਜਸਵਿੰਦਰ ਸਿੰਘ ਹਿਸਟੋਰੀਅਨ ਆਪਣੇ ਇਕ ਹੋਰ ਲੇਖ ਵਿਚ ਸਚਾਈ ਸਿੱਧ ਕਰਦੇ ਹਨ ਕਿ"ਇਕ ਪਾਸੇ ਫੌਜਾਂ, ਲਾਮ-ਲਸ਼ਕਰ ਤੇ ਤੋਪਾਂ ਹਨ।ਦੂਜੇ ਪਾਸੇ ਗਲਾਂ ਵਿਚ ਮਾਲਾ ਪਾਈ ਪੰਜਾਬ ਦੇ ਆਮ ਦੇਸ਼-ਭਗਤ 'ਬੇ-ਗ਼ਮ ਤੇ ਬੇ-ਖ਼ੌਫ਼' ਸਿੱਖ ਹਨ। ਇਕ ਪਾਸੇ ਬਾਦਸ਼ਾਹੀਆਂ,ਰਿਆਸਤਾਂ ਤੇ ਰਜਵਾੜੇ ਹਨ ਤਾਂ ਦੂਸਰੇ ਪਾਸੇ ਚਮਤਕਾਰ ਹਨ।ਇਕ ਪਾਸੇ ਕੂਕੇ ਸਿੰਘਾਂ ਨੂੰ ਸ਼ਹੀਦ ਕੀਤਾ ਜਾਣ ਦਾ ਮੰਜ਼ਰ ਵੇਖਦੇ ਆਮ ਲੋਕਾਂ ਵਿਚ ਸਹਿਮ, ਡਰ ਤੇ ਭੈਅ ਹੈ, ਪਰ ਦੂਸਰੇ ਪਾਸੇ 'ਬੇ-ਗ਼ਮ' ਕੂਕੇ ਹਨ ਜਿਨ੍ਹਾਂ ਦੇ ਨਿਡਰ ਚਿਹਰਿਆਂ ਤੇ ਤੇਜ ਹੈ, ਲਾਲੀਆਂ ਹਨ  ਨਾ ਮੌਤ ਦਾ ਭੈਅ, ਨਾ ਬਾਦਸ਼ਾਹੀਆਂ ਤੇ ਸਰਕਾਰਾਂ ਦਾ ਕੋਈ ਡਰ।ਇਕ ਪਾਸੇ ਜਾਨ ਲੈਣ ਵਾਲੇ ਇਕੱਠੇ ਹੋਏ ਹਨ ਤੇ ਦੂਜੇ ਪਾਸੇ ਸਿੰਘ ਖੁਸ਼ੀ ਨਾਲ ਬਾਣੀ ਪੜ੍ਹ ਰਹੇ ਹਨ।ਇਕ ਪਾਸੇ ਦੇਸ਼ ਨੂੰ ਗੁਲਾਮ ਬਣਾਉਣ ਤੇ ਗੁਲਾਮ ਰੱਖਣ ਵਾਲੇ ਤੋਪਾਂ ਲੈ ਕੇ ਖੜ੍ਹੇ ਹਨ ਅਤੇ ਦੂਸਰੇ ਪਾਸੇ ਦੇਸ ਦੀ ਸੁਤੰਤਰਤਾ ਵਾਸਤੇ ਜਾਨਾਂ ਵਾਰਨ ਵਾਲੇ ਤਿਆਰ ਹਨ।ਹੁਣ ਛੇਤੀ ਹੀ ਇਹ ਰੱਕੜ ਗੁਰੁ ਰਾਮ ਸਿੰਘ ਦੇ ਮਰਜੀਵੜੇ ਸਿੱਖਾਂ-ਸੇਵਕਾਂ-ਪੈਰੋਕਾਰਾਂ ਦੇ ਖ਼ੂਨ ਨਾਲ ਲਾਲ ਹੋ ਜਾਵੇਗਾ। ਇਕ ਪਾਸੇ ਦੇਸ਼-ਧਰੋਹੀ ਹਨ, ਬ੍ਰਿਟਿਸ਼ ਸਰਕਾਰ ਦੇ 'ਟੋਡੀ' ਵਫ਼ਾਦਾਰ ਹਨ ਤੇ ਦੂਸਰੇ ਪਾਸੇ ਵਤਨ-ਪ੍ਰਸਤ, ਅੰਗ੍ਰੇਜ਼-ਸਰਕਾਰ ਦੇ ਵਿਰੋਧੀ ਅਤੇ ਗ਼ੈਰ-ਵਫ਼ਾਦਾਰ ਹਨ।ਇਹਨਾਂ ਨੂੰ ਛੇਤੀ ਹੀ ਤੋਪਾਂ ਨਾਲ ਉਡਾ ਦਿੱਤਾ ਜਾਵੇਗਾ।ਇਹਨਾਂ ਦੇ ਗੁਰੁ ਰਾਮ ਸਿੰਘ ਨੇ ਇਨ੍ਹਾਂ ਵਿਦੇਸ਼ੀਆਂ-ਗੋਰਿਆਂ ਨੂੰ ਦੇਸੋਂ ਬਾਹਰ ਕੱਢ ਦੇਣ ਲਈ ਆਜ਼ਾਦੀ ਦੀ ਲਹਿਰ ਚਲਾਈ ਹੋਈ ਸੀ।ਇਹੀ ਕਾਰਨ ਸੀ ਪਿਛੋਕੜ ਵਿਚ ਅੱਜ ਦੇ ਇਸ ਸੀਨ ਦਾ।"11.

ਕੂਕੇ ਮਸਤਾਨਿਆਂ ਨੇ ਸੋਚੀ ਹੋਈ ਆਪਣੀ ਵਿਉਂਤ ਅਨੁਸਾਰ, ਮਲੇਰਕੋਟਲੇ ਤੇ ਹਮਲਾ ਕੀਤਾ ਸੀ।ਭਾਵੇਂ ਸਤਿਗੁਰੂ ਜੀ ਦੀ ਵਿਉਂਤ ਕੁਝ ਹੋਰ ਸੀ ਪਰ ਮਲੇਛੀਆਂ ਵੱਲੋਂ ਬੈਲ-ਬੱਧ ਦੀ ਘਟਨਾ ਇਕ ਤਤਕਾਲੀਨ ਕਾਰਨ ਬਣੀ ਸੀ ਮਲੇਰਕੋਟਲੇ ਉਪਰ ਹਮਲੇ ਦਾ।ਅਠਾਰਵੀਂ ਸਦੀ ਦੇ ਅਖ਼ੀਰਲੇ ਦਹਾਕੇ ਵਿਚ ਬਾਬਾ ਸਾਹਿਬ ਸਿੰਘ ਬੇਦੀ ਨੇ ਵੀ ਦੋ ਵਾਰ ਮਲੇਰਕੋਟਲੇ 'ਤੇ ਹਮਲਾ ਕੀਤਾ ਸੀ। ਉਸ ਸਮੇਂ ਤਾਂ ਏਥੋਂ ਦੇ ਮੁਸਲਮਾਨਾਂ ਨੇ ਖ਼ਿਮਾਂ ਮੰਗ ਕੇ ਅੱਗੋਂ ਤੋਂ ਗਊ-ਕਸ਼ੀ ਨਾ ਕਰਨ ਦਾ ਭਰੋਸਾ ਦਿਵਾਇਆ ਸੀ ਪਰ ਇਨ੍ਹਾਂ ਨੇ ਫੇਰ ਓਹੀ ਕਸਬ ਫੜੀ ਰੱਖਿਆ। ਫਰਵਾਹੀ ਪਿੰਡ ਦੇ ਨੰਬਰਦਾਰ ਗੁਰਮੁਖ ਸਿੰਘ ਨਾਮਧਾਰੀ ਦੇ ਸਾਹਮਣੇ ਬੈਲ ਜ਼ਿਬਾਹ ਕਰਨ ਦਾ ਜੋ ਪਾਪ ਮਲੇਛੀਆਂ ਨੇ ਕੀਤਾ ਓਹੀ ਮਸਤਾਨੇ ਕੂਕਿਆਂ ਦੁਆਰਾ ਕੋਟਲੇ ਉਪਰ ਧਾਵਾ ਕਰਨ ਦਾ ਕਾਰਨ ਬਣਿਆ। ਡੇਢ ਸੌ ਦੇ ਕਰੀਬ  ਨਾਮਧਾਰੀ ਸਿੰਘਾਂ ਨੇ 15 ਜਨਵਰੀ,1872 ਨੂੰ ਮਲੇਰਕੋਟਲੇ 'ਤੇ ਹਮਲਾ ਕਰਕੇ ਓਥੋਂ ਦੇ ਮੁਸਲਮਾਨਾਂ ਨੂੰ ਦੰਡ ਦਿੱਤਾ ਸੀ।

"ਇਸ ਹਮਲੇ ਨੂੰ ਅੰਗ੍ਰੇਜ਼ੀ ਸਰਕਾਰ ਨੇ ਆਪਣੇ ਸਾਮਰਾਜ 'ਤੇ ਹਮਲਾ ਜਾਣਿਆ ਅਤੇ ਕਠੋਰ ਕਾਰਵਾਈ ਕਰਨ ਲਈ  68 ਕੂਕਿਆਂ ਨੂੰ ਫੜ ਲਿਆਂਦਾ। ਉਹ ਅਤਿ ਸਖ਼ਤ ਤੇ ਤੁਰੰਤ ਕਾਰਵਾਈ ਕਰਨਾ ਚਾਹੁੰਦੇ ਸਨ। ਉਨ੍ਹਾਂ ਦੀ ਸਾਮਰਾਜੀ ਨੀਤੀ ਵੀ ਇਹੀ ਕਹਿੰਦੀ ਸੀ।ਲਾਰਡ ਡਲਹੌਜ਼ੀ ਦੀ ਵੀ ਸਪਸ਼ਟ ਹਿਦਾਇਤ ਸੀ ਕਿ ਪੰਜਾਬ ਦੇ ਕਿਸੇ ਵੀ ਹਿੱਸੇ ਵਿਚ ਸਾਡੇ ਉਲਟ ਜੇ ਕੋਈ ਕਾਰਵਾਈ ਹੋਵੇ, ਉਸਦਾ ਫੌਰੀ ਤੌਰ ਤੇ ਸਖ਼ਤੀ ਨਾਲ ਮੁਕਾਬਲਾ ਕਰਕੇ, ਦਬਾ ਦਿੱਤੀ ਜਾਵੇ ਅਤੇ ਇਹ ਕਠੋਰ ਕਾਰਵਾਈ ਨਾ ਕੇਵਲ ਪੰਜਾਬ ਵਿਚ ਹੀ ਰਾਜ ਦੀ ਸਥਿਰਤਾ ਲਈ ਜ਼ਰੂਰੀ ਹੈ ਸਗੋਂ ਹਿੰਦੁਸਤਾਨ ਵਿਚ ਵੀ ਉਹ ਇਸੇ ਤਰ੍ਹਾਂ ਹੀ ਟਿਕੇ ਰਹਿ ਸਕਦੇ ਹਨ।..ਕੂਕਿਆਂ ਵਿਰੁੱਧ

ਕਾਰਵਾਈ ਕਰਨ ਲਈ ਅੰਗ੍ਰੇਜ਼ ਅਫ਼ਸਰਾਂ ਦੀ ਇਕੋ ਰਾਏ ਸੀ Let us rule with iron road in hand ਅਤੇ ਏਹੀ ਨੀਤੀ ਉਨ੍ਹਾਂ ਨੇ ਮਲੇਰਕੋਟਲੇ ਵਰਤੀ - ਲੋਕਾਂ ਵਿਚ ਦਹਿਸ਼ਤ ਫੈਲਾਉਣ ਦੀ ਤੇ ਡਰ ਬੈਠਾਉਣ ਦੀ।" 12.

"17-18 ਜਨਵਰੀ, 1872 ਨੂੰ ਮਲੇਰਕੋਟਲੇ ਦੇ ਰੱਕੜ ਵਿਚ ਹਾਕਮਾਂ ਦੀਆਂ ਤੋਪਾਂ ਗਰਜੀਆਂ, ਕੂਕੇ ਸਿੰਘਾਂ ਦੇ ਸਰੀਰ ਤੂੰਬਾ ਤੂੰਬਾ ਹੋ ਕੇ ਉੱਡ ਗਏ। ਲਹੂ-ਲੁਹਾਨ ਹੋਏ ਵਾਤਾਵਰਨ ਨੇ ਇਕ ਨਵਾਂ ਨਿਵੇਕਲਾ ਇਤਿਹਾਸ ਸਿਰਜਿਆ। ਮਰਨ ਵਾਲਿਆਂ ਜੈਕਾਰੇ ਛੱਡੇ, ਮਾਰਨ ਵਾਲੇ ਭੈ-ਭੀਤ ਹੋਏ। ਜਦੋਂ ਕਮਿਸ਼ਨਰ ਫੋਰਸਿਥ ਨੂੰ ਇਹ ਸਖ਼ਤ ਸਜ਼ਾ ਦੇਣ ਦਾ ਕਾਰਨ ਪੁੱਛਿਆ ਗਿਆ ਤਾਂ ਉਸਨੇ ਸਿੰਘਾਂ ਦੇ ਇਤਿਹਾਸ ਦੀ ਉਦਾਹਰਣ ਦੇਂਦੇ ਹੋਏ ਕਿਹਾ ਕਿ 'ਸਿੰਘ ਸ਼ਾਨਦਾਰ ਮੌਤ ਮਰਨਾ ਪਸੰਦ ਕਰਦੇ ਹਨ'।ਮਲੇਰਕੋਟਲੇ ਕੋਈ ਸਿੰਘ ਢੇਮਾਂ ਉਪਰ ਖੜ੍ਹਾ ਹੋ ਕੇ ਸ਼ਹੀਦ ਹੋਇਆ ਤੇ ਕੋਈ ਕਾਵਨ ਦੀ ਦਾੜ੍ਹੀ ਪੁੱਟਦਾ ਹੋਇਆ ਸ਼ਹੀਦ ਹੋਇਆ।ਮਾਰਨ ਵਾਲੇ ਮਾਰਦੇ ਗਏ, ਮਰਨ ਵਾਲੇ ਆਪੇ ਆ ਆ ਕੇ ਤੋਪਾਂ ਸਾਹਵੇਂ ਸ਼ਹੀਦ ਹੁੰਦੇ ਗਏ। ਮਾਰਨ ਵਾਲੇ ਇਸ ਭਿਆਨਕ ਮੰਜ਼ਰ ਨੂੰ ਦੇਖ ਕੇ ਡਰਦੇ ਰਹੇ, ਪਰ ਮਰਨ ਵਾਲਿਆਂ ਨੂੰ ਮਰਨ ਦਾ ਚਾਅ ਚੜ੍ਹਦਾ ਰਿਹਾ। ਇਹ ਸੀ ਬੇ-ਮਿਸਾਲ ਦੇਸ਼-ਭਗਤੀ ਤੇ ਗੁਰੂ-ਭਗਤੀ ਦਾ ਕਰਿਸ਼ਮਾ !" 13.

ਅੰਗ੍ਰੇਜ਼ ਅਧਿਕਾਰੀਆਂ ਦੁਆਰਾ ਕੂਕੇ ਸਿੰਘਾਂ ਨੂੰ ਤੋਪਾਂ ਸਾਹਵੇਂ ਉਡਾ ਦੇਣ ਦੀ ਗ਼ੈਰ-ਕਾਨੂੰਨੀ ਕਾਰਵਾਈ ਅਜੇ ਅਧੂਰੀ ਹੀ ਸੀ ਕਿ ਸਤਿਗੁਰੂ ਰਾਮ ਸਿੰਘ ਜੀ ਨੂੰ ਪ੍ਰਮੁੱਖ ਸੂਬਿਆਂ ਸਮੇਤ, 17 ਜਨਵਰੀ ਦੀ ਅੱਧੀ ਰਾਤ ਨੂੰ ਭੈਣੀ ਸਾਹਿਬ ਤੋਂ ਗ੍ਰਿਫ਼ਤਾਰ ਕਰਕੇ, 18 ਜਨਵਰੀ ਦੀ ਤੜਕਸਾਰ ਪੰਜਾਬ ਤੋਂ ਨਿਰਵਾਸਤ ਕਰ ਦਿੱਤਾ ਗਿਆ।ਆਪਣਾ ਰਾਜ ਬਚਾਉਣ ਵਾਸਤੇ ਹਾਕਮਾਂ ਦੀਆਂ ਤੋਪਾਂ ਅੱਜ ਵੀ ਚਲਦੀਆਂ ਰਹੀਆਂ।ਇਕ ਨਵਾਂ ਨਿਵੇਕਲਾ ਇਤਿਹਾਸ ਸਿਰਜਿਆ ਗਿਆ- ਇਕ ਕਰੂਰਤਾ ਤੇ ਕਾਇਰਤਾ ਦਾ, ਦੂਸਰਾ ਕੂਕੇ ਸਿੰਘਾਂ ਦੀਆਂ ਅਲੌਕਿਕ ਕੁਰਬਾਨੀਆਂ ਦਾ। ਅੰਗ੍ਰੇਜ਼ ਹਾਕਮਾਂ ਦੇ ਮੱਥੇ ਉੱਤੇ ਇਕ ਹੋਰ, ਕਦੇ ਵੀ ਨਾ ਮਿਟਣ ਵਾਲਾ ਕਾਲਾ-ਧੱਬਾ ਲੱਗ ਗਿਆ ਪਰ ਏਧਰ ਸੁਤੰਤਰਤਾ ਦੇ ਪਰਵਾਨੇ, ਕੂਕੇ ਮਸਤਾਨੇ ਆਪਣੇ ਖ਼ੂਨ ਨਾਲ ਇਤਿਹਾਸ ਲਿਖ ਕੇ ਸਦਾ ਲਈ 'ਅਮਰ' ਹੋ ਗਏ।ਅੰਗ੍ਰੇਜ਼ ਸਮਝਦੇ ਸਨ ਕਿ 'ਅਸੀਂ ਜਿੱਤ ਗਏ ਹਾਂ' ਪਰ ਸਪਸ਼ਟ ਹੈ ਕਿ ਅਸਲ ਜਿੱਤ ਤਾਂ 'ਮਰਜੀਵੜੇ' ਕੂਕੇ ਸਿੰਘਾਂ ਦੀ ਹੀ ਹੋਈ ਸੀ।ਅਠਾਰ੍ਹਵੀਂ ਸਦੀ ਦੇ ਬਾਬਾ ਬੰਦਾ ਬਹਾਦਰ ਤੇ ਉਨ੍ਹਾਂ ਦੇ ਸਾਥੀਆਂ ਵਾਂਗ ਕੂਕੇ ਵੀ ਦੇਸ਼-ਧਰਮ ਦੀ ਆਨ-ਸ਼ਾਨ ਖਾਤਰ ਸ਼ਹੀਦ ਹੋ ਕੇ ਸਿੱਖੀ-ਸਿਦਕ ਦੀਆਂ ਅਸਚਰਜ ਬੁਲੰਦੀਆਂ ਨੂੰ ਛੂਹ ਗਏ ਤੇ ਆਪਣੇ ਪਿੱਛੇ ਨਵੀਆਂ ਪੈੜਾਂ ਛੱਡ ਗਏ।

ਪ੍ਰੋਫੈਸਰ ਮੋਤਾ ਸਿੰਘ ਜੀ ਮਲੇਰਕੋਟਲਾ ਵਿਚ ਵਾਪਰੇ ਇਸ ਸ਼ਹੀਦੀ ਸਾਕੇ ਬਾਰੇ ਇਉਂ ਲਿਖਦੇ ਹਨ:- " ਮੈਂ ਲਗਪਗ ਸੰਸਾਰ ਦੇ ਸਾਰੇ ਇਤਿਹਾਸ ਦੇਖੇ ਹਨ, ਪਰ ਬੇ-ਜ਼ਬਾਨਾਂ ਹਿਤ ਮਰ ਮਿਟਣ ਦੀ ਜੋ ਅਦੁੱਤੀ ਝਾਕੀ ਸ੍ਰੀ ਦਸਮੇਸ਼ ਜੀ ਦੇ ਸੂਰਬੀਰ ਸਪੁੱਤਰਾਂ, ਨਾਮਧਾਰੀ ਦਲ ਨੇ ਵਿਖਾਈ ਹੈ, ਉਸਦੀ ਮਿਸਾਲ ਕਿਤੇ ਵੀ ਨਹੀਂ ਮਿਲਦੀ। ਸੱਚ ਪੁੱਛੋ ਤਾਂ ਪੁਲੀਟੀਕਲ ਇਤਿਹਾਸ ਅੰਦਰ ਇਹ ਸਾਕਾ ਆਪਣੀ ਮਿਸਾਲ ਆਪ ਹੀ ਹੈ।" 14.

ਸਰਕਾਰੀ ਦਸਤਾਵੇਜ਼ ਦਸਦੇ ਹਨ ਕਿ ਉਸ ਸਮੇਂ ਦੇ ਵਾਇਸਰਾਏ ਹਿੰਦ, ਲਾਰਡ ਮਿਓ ਨੇ ਤਤਕਾਲ ਇਤਨੇ ਆਦਮੀਆਂ ਨੂੰ 'ਮੌਤ ਦੇ ਘਾਟ ਉਤਾਰਨ ਦੀ ਨੀਤੀ' ਨੂੰ ਚੰਗਾ ਨਾ ਸਮਝਿਆ ਤੇ 19 ਜਨਵਰੀ, 1872 ਨੂੰ ਗਵਰਨਰ ਪੰਜਾਬ ਦੇ ਨਾਮ ਹੇਠ ਲਿਖੇ ਅਨੁਸਾਰ ਇਕ ਤਾਰ ਦਿੱਤੀ ਸੀ- " Stop summary execution of Kukas without your express orders" 15.

ਮਿਸਟਰ ਕਾਵਨ ਤੇ ਮਿ. ਫੋਰਸਿਥ ਵੱਲੋਂ ਇਕ ਦਮ ਬਿਨਾਂ ਮੁਕੱਦਮਾ ਚਲਾਏ ਜਾਣ ਅਤੇ ਸਫ਼ਾਈ ਪੇਸ਼ ਕਰਨ ਦਾ ਮੌਕਾ ਦੇਣ ਦੇ, ਇੰਨੇ ਆਦਮੀਆਂ ਨੂੰ ਤੋਪਾਂ ਨਾਲ ਉਡਾ ਦੇਣ ਦੀ ਥਾਂ ਥਾਂ ਚਰਚਾ ਹੋਈ ਤੇ ਅਖ਼ਬਾਰਾਂ ਨੇ ਸਰਕਾਰ ਦੀ ਨੀਤੀ ਨੂੰ ਰੱਜ ਕੇ ਪੜਚੋਲਿਆ। ਇਲਾਹਾਬਾਦ ਦੇ ਇਕ ਮਸ਼ਹੂਰ ਹਿੰਦੀ ਲੇਖਕ ਤੇ ਪੱਤਰਕਾਰ ਰਾਮ ਸ਼ਰਨ ਵਿਦਿਆਰਥੀ ਨੇ ਵੀ ਅਖ਼ਬਾਰ ਵਿਚ (ਤੇ ਮਗਰੋਂ ਆਪਣੀ ਪੁਸਤਕ 'ਗੁਰੂ ਰਾਮ ਸਿੰਘ ਤੇ ਕੂਕਾ ਵਿਦਰੋਹ' ਵਿਚ ਇਸ ਸਾਕੇ ਉਪਰ ਇਹ ਜ਼ੋਰਦਾਰ ਤੇ ਸਾਰਥਕ ਟਿੱਪਣੀ ਕੀਤੀ ਸੀ- "ਮਿਸਟਰ ਕਾਵਨ ਤੇ ਮਿ.ਫੋਰਸਿਥ ਨੂੰ ਕਿਸ ਨੇ ਅਧਿਕਾਰ ਦਿੱਤਾ ਸੀ ਕਿ ਉਹ ਉਹਨਾਂ ਆਦਮੀਆਂ ਨੂੰ, ਜੋ ਉਨ੍ਹਾਂ ਦੇ ਹੱਥ ਵਿਚ ਸਨ ਤੇ ਜਿਨ੍ਹਾਂ ਦੇ ਭੱਜ ਜਾਣ ਦੀ ਕੋਈ ਸੰਭਾਵਨਾ ਨਹੀਂ ਸੀ, ਤੋਪਾਂ ਨਾਲ ਉਡਵਾ ਦੇਣ? ਸਾਨੂੰ ਆਸ ਹੈ ਕਿ ਹਿੰਦ ਤੇ ਇੰਗਲੈਂਡ ਦਾ ਲੋਕ-ਮਤ ਇਸ ਪ੍ਰਸ਼ਨ ਦਾ ਉੱਤਰ ਮੰਗੇਗਾ ਅਤੇ ਪ੍ਰਾਪਤ ਕਰੇਗਾ।ਕੋਈ ਵੀ ਸੱਭਿਅਕ ਪੱਛਮੀ ਕੌਮ ਅਜਿਹੀ ਨਹੀਂ ਜਿਸ ਵਿਚ ਹੀਣ ਤੋਂ ਹੀਣ ਆਦਮੀ ਦਾ ਜੀਵਨ ਕਾਨੂੰਨੀ ਦਰਿਸ਼ਟੀ ਤੋਂ ਉੰਨਾ ਹੀ ਪਵਿੱਤਰ ਨਾ ਸਮਝਿਆ ਜਾਂਦਾ ਹੋਵੇ, ਜਿੰਨਾ ਕਿ ਰਾਜੇ ਦਾ ਰਾਜ।"16.

ਸਾਡੇ ਦੇਸ਼ ਦੇ ਮਹਾਨ ਰਾਸ਼ਟਰਵਾਦੀ ਕਵੀ ਤੇ ਲੇਖਕ ਗੁਰੂਦੇਵ ਰਬਿੰਦਰ ਨਾਥ ਟੈਗੋਰ ਜੀ ਨੇ ਸੂਰਬੀਰ ਨਾਮਧਾਰੀ ਸ਼ਹੀਦਾਂ ਬਾਰੇ ਆਪਣਾ ਪ੍ਰਤੀਕ੍ਰਮ ਇਨ੍ਹਾਂ ਸ਼ਬਦਾਂ ਦੁਆਰਾ ਪ੍ਰਗਟ ਕੀਤਾ ਸੀ- "ਵੱਖੀਆਂ ਦੀਆਂ ਪੱਸਲੀਆਂ ਨੂੰ ਬਾਲ ਕੇ ਕੂਕਿਆਂ ਨੇ ਉਸ ਸ਼ਮ੍ਹਾਂ ਨੂੰ ਰੌਸ਼ਨ ਕੀਤਾ ਜਿਸ ਨਾਲ ਸ਼ਾਂਤੀ, ਆਜ਼ਾਦੀ, ਲੋਕਤੰਤਰ ਅਤੇ ਸਾਂਝੀਵਾਲਤਾ ਨੂੰ ਅਲੌਕਿਕ ਪ੍ਰਕਾਸ਼ ਮਿਲਿਆ।" ਗੁਰੂਦੇਵ ਟੈਗੋਰ ਖ਼ੁਦ ਸ਼ਖਸੀ ਤੇ ਰਾਸ਼ਟਰੀ ਸੁਤੰਤਰਤਾ ਦੇ ਵੱਡੇ ਹਾਮੀ ਸਨ। ਇਸ

ਸੰਦਰਭ ਵਿਚ ਉਨ੍ਹਾਂ ਦੀ ਇਕ ਜਗਤ-ਪ੍ਰਸਿੱਧ ਕਵਿਤਾ ਦੀਆਂ ਇਹ ਦੋ ਸਤਰਾਂ ਏਥੇ ਯਾਦ ਆ ਗਈਆਂ ਹਨ- "Where the mind is without fear and head is held high.... into that heaven of freedom, my father , let my country awaken."

ਮਲੇਰਕੋਟਲੇ ਵਿਚ ਨਾਮਧਾਰੀ ਸਿੰਘਾਂ ਉਪਰ ਚਲਾਏ ਗਏ ਤੋਪ-ਗੋਲਿਆਂ ਦੀ ਅੱਗ, ਸ਼ੱਰਰੇ ਤੇ ਸੇਕ ਬ੍ਰਿਟਿਸ਼ ਪਾਰਲੀਮੈਂਟ ਤਕ ਵੀ ਪਹੁੰਚੇ। 'ਸੈਕਰੇਟਰੀ ਆਫ ਸਟੇਟ ਫਾਰ ਇੰਡੀਆ' ਮਿਸਟਰ ਗਰਾਂਟ ਗੱਫ਼ ਨੂੰ ਇਸ 'ਸਮੂਹਿਕ ਨਰਸੰਘਾਰ' ਵਾਸਤੇ 'ਹਾਊਸ ਆਫ਼ ਕਾਮਨਜ਼' ਵਿਚ ਸੰਸਦ ਮੈਂਬਰਾਂ ਦੀ ਫ਼ਿਟਕਾਰ ਸਹਿਣੀ ਪਈ ਤੇ ਇਹ ਸੱਚ ਵੀ ਸਵੀਕਾਰ ਕਰਨਾ ਪਿਆ ਕਿ 'ਦੋਸ਼ੀਆਂ ਉੱਪਰ ਕਿਸੇ ਵੀ ਕਿਸਮ ਦਾ ਮੁਕੱਦਮਾ ਨਹੀਂ ਸੀ ਚਲਾਇਆ ਗਿਆ'।ਉਸਨੇ ਹਾਊਸ ਨੂੰ ਸੂਚਿਤ ਕੀਤਾ ਕਿ- "ਇਹ ਖ਼ਬਰ ਮਿਲਦੇ ਸਾਰ ਹੀ ਮੈਂ ਹਿੰਦ ਸਰਕਾਰ ਨੂੰ ਤਾੜਨਾ ਭਰੀ ਤਾਰ ਦੇ ਦਿੱਤੀ ਸੀ।"17.

"ਉਪਰਲੇ ਸਰਕਾਰੀ ਪੱਧਰ 'ਤੇ, ਸਾਰੇ ਹਾਲਾਤ ਦੀ ਛਾਣ ਬੀਣ ਕੀਤੀ ਗਈ ਅਤੇ ਸੰਬੰਧਤ ਅਧਿਕਾਰੀਆਂ ਵੱਲੋਂ ਗ਼ੈਰ-ਜ਼ਿੰਮੇਵਾਰ ਰਵੱਈਆ ਧਾਰਨ ਕਰਦਿਆਂ ਹੋਇਆਂ, ਕੀਤੀ ਗਈ ਬੇਲੋੜੀ ਸਖ਼ਤੀ ਨੂੰ ਨਿੰਦਿਆ ਗਿਆ ਅਤੇ ਉਨ੍ਹਾਂ ਵੱਲੋਂ ਹੋਈ ਕੁਤਾਹੀ ਨੂੰ ਮੁੱਖ ਰਖ ਕੇ, ਹੇਠ ਲਿਖੇ ਅਨੁਸਾਰ ਦੰਡ ਦਿੱਤੇ ਗਏ- 1. ਮਿਸਟਰ ਕਾਵਨ ਡਿਪਟੀ ਕਮਿਸ਼ਨਰ ਲੁਧਿਆਣਾ ਨੂੰ, 20 ਮਾਰਚ 1872 ਨੂੰ ਨੌਕਰੀ ਤੋਂ ਕੱਢ ਦਿੱਤਾ ਗਿਆ ਅਤੇ ਉਸਦੀ ਪਿਛਲੀ ਤੇਈ ਸਾਲ ਦੀ ਸਰਕਾਰੀ ਸੇਵਾ ਨੂੰ ਮੁੱਖ ਰੱਖ ਕੇ 300 ਰੁ. ਮਹੀਨਾ ਪੈਨਸ਼ਨ ਲਾ ਦਿੱਤੀ ਗਈ।

2. ਮਿਸਟਰ ਟੀ. ਡੀ. ਫੋਰਸਿਥ, ਕਮਿਸ਼ਨਰ ਲਈ ਫ਼ੈਸਲਾ ਲਿਆ ਗਿਆ ਕਿ ਉਸਨੂੰ ਪੰਜਾਬ ਤੋਂ ਬਦਲ ਦਿੱਤਾ ਜਾਵੇ ਅਤੇ ਕੋਈ ਅਜਿਹੀ ਜ਼ਿੰਮੇਵਾਰੀ ਦੀ ਥਾਂ ਨਾ ਦਿੱਤੀ ਜਾਵੇ ਜਿੱਥੇ ਉਸਦਾ ਵਾਹ ਰਾਜਨੀਤਕ ਪਾਰਟੀਆਂ ਜਾਂ ਦੇਸੀ ਰਿਆਸਤਾਂ ਨਾਲ ਪੈਂਦਾ ਹੋਵੇ। ਉਸਨੂੰ ਪੰਜਾਬ ਵਿੱਚੋਂ ਬਦਲ ਕੇ ਅਵਧ ਵਿਚ ਕਿਸੇ ਘੱਟ ਜ਼ਿੰਮੇਵਾਰੀ ਵਾਲੇ ਅਹੁਦੇ ਤੇ ਲਾ ਦਿੱਤਾ ਗਿਆ।"18.

"ਇੰਗਲੈਂਡ ਵਿਚ ਤਾਂ ਆਮ ਚਰਚਾ ਚੱਲੀ ਕਿ ਕਾਵਨ ਨੇ ਅਹੁਦੇ ਦੀ ਦੁਰ-ਵਰਤੋਂ ਦਾ ਗੰਭੀਰ ਜੁਰਮ ਕਰਕੇ ਸਮੁੱਚੀ ਅੰਗ੍ਰੇਜ਼ ਕੌਮ ਨੂੰ ਭਾਰਤ ਤੇ ਦੁਨੀਆਂ ਵਿਚ ਬਦਨਾਮ ਕੀਤਾ ਹੈ। ਬਰਖ਼ਾਸਤਗੀ ਕੋਈ ਸਜ਼ਾ ਨਹੀਂ, ਉਹਦੇ ਉੱਪਰ ਮੁਕੱਦਮਾ ਚਲਾਇਆ ਜਾਵੇ।ਪਰ ਭਾਰਤ ਦੇ ਸਰਦਾਰਾਂ, ਜਗੀਰਦਾਰਾਂ, ਅੰਗ੍ਰੇਜ਼ ਅਤੇ ਸਰਕਾਰ-ਪੱਖੀ ਅਨਸਰਾਂ ਤੇ ਅਖ਼ਬਾਰਾਂ ਨੇ ਕਾਵਨ ਦੀ ਬਹਾਲੀ ਦੀ ਮੁਹਿੰਮ ਚਲਾਈ, ਸੈਂਕੜੇ ਦਸਤਖ਼ਤਾਂ ਵਾਲੇ ਮਤੇ ਪਾਸ ਕਰਕੇ ਗਵਰਨਰ ਪੰਜਾਬ ਤੇ ਵਾਇਸਰਾਏ ਹਿੰਦ ਨੂੰ ਲੰਮੇ-ਚੌੜੇ ਯਾਦ-ਪੱਤਰ ਭੇਜੇ।ਇਕ ਹੀ ਘਟਨਾ ਬਾਰੇ ਦੋ ਵੱਖ ਵੱਖ ਪ੍ਰਤੀਕਰਮ ਸਾਡੇ ਸਾਹਮਣੇ ਹਨ।ਬਰਤਾਨੀਆਂ ਵਿਚ ਤਾਂ ਕਾਵਨ ਦੇ ਕੰਮ ਦੀ ਨਿਖੇਧੀ ਕੀਤੀ ਜਾ ਰਹੀ ਸੀ ਤੇ ਉਸ ਉਤੇ ਮੁਕੱਦਮਾ ਚਲਾਉਣ ਦੀ ਮੰਗ ਕੀਤੀ ਜਾ ਰਹੀ ਸੀ ਅਤੇ ਭਾਰਤ ਵਿਚ ਝੋਲੀ ਚੁੱਕਾਂ ਵੱਲੋਂ ਉਸਨੂੰ 'ਬਹਾਦਰ' ਕਹਿ ਕੇ ਸਤਿਕਾਰਿਆ ਜਾ ਰਿਹਾ ਸੀ। ਹਾਏ ਰੇ ਗੁਲਾਮੀ !"19.

ਕੁਦਰਤ ਦੇ ਆਪਣੇ ਨਿਯਮ ਵੀ ਬੜੇ ਅਟੱਲ ਅਤੇ ਇਨਸਾਫ਼ ਕਰਨ ਵਾਲੇ ਹਨ।ਇਸ ਅਨੁਸਾਰ, ਜ਼ੁਲਮੀ ਤੇ ਪਾਪੀ ਬੰਦਿਆਂ ਦਾ ਨਾਸ਼ ਕਰਨ ਵਾਸਤੇ ਉਨ੍ਹਾਂ ਦੁਆਰਾ ਦੂਸਰੇ ਜੀਵਾਂ ਉਪਰ ਕੀਤੇ ਗਏ ਜ਼ੁਲਮ ਅਤੇ ਪਾਪ ਹੀ ਪ੍ਰਯਾਪਤ ਹੁੰਦੇ ਹਨ, ਕਿਉਂਕਿ 'ਅੱਤ ਅਤੇ ਰੱਬ ਦਾ ਵੈਰ ਹੁੰਦਾ ਹੈ'।ਜਸਵਿੰਦਰ ਸਿੰਘ 'ਹਿਸਟੋਰੀਅਨ' ਆਪਣੇ ਇਕ ਲੇਖ 'ਮੇਮ ਮਰ ਗਈ' ਵਿਚ ਦਸਦੇ ਹਨ ਕਿ ਕਾਵਨ ਦੀ ਪਤਨੀ ਨੂੰ ਦਿਨ-ਰਾਤ ਕਾਵਨ ਵੱਲੋਂ ਮਲੇਰਕੋਟਲਾ ਵਿਖੇ ਕੀਤੇ ਗਏ ਕੂਕੇ ਸਿੰਘਾਂ ਦਾ 'ਸਮੂਹਿਕ ਨਰ-ਸੰਹਾਰ' ਹੀ ਡਰਾਉਂਦਾ ਰਹਿੰਦਾ ਸੀ।ਏਹੀ ਡਰ ਮਾਨਸਿਕ ਰੋਗ ਬਣ ਕੇ ਉਸ ਮੇਮ ਨੂੰ ਗਰੱਸ ਗਿਆ ਤੇ ਉਹ ਜਲਦੀ ਹੀ ਮਰ ਗਈ ਸੀ।20.

ਸਤਿਗੁਰੂ ਰਾਮ ਸਿੰਘ ਜੀ ਨੇ ਆਪਣੇ ਇਕ ਹੁਕਮਨਾਮੇ ਵਿਚ ਹੀ ਜ਼ਿਕਰ ਕੀਤਾ ਹੈ ਕਿ ਪਟਿਆਲੇ ਦੇ ਜਿਸ ਮਹਾਰਾਜੇ ਮਹਿੰਦਰ ਸਿੰਘ ਨੇ ਕੂਕੇ ਸਿੰਘਾਂ ਨੂੰ ਮਾਰਨ ਵਾਸਤੇ ਮਲੇਰਕੋਟਲੇ ਆਪਣੀਆਂ ਤੋਪਾਂ ਭੇਜੀਆਂ ਸਨ, ਉਸਨੂੰ ਵੀ ਅਪ੍ਰੈਲ 1876 ਵਿਚ ਉਸਦੇ ਇਕ ਮੁਸਲਮਾਨ ਵਜ਼ੀਰ ਨੇ ਹੀ ਅਹਿਲਕਾਰਾਂ ਰਾਹੀਂ ਜ਼ਹਿਰ ਦਿਵਾ ਕੇ ਮਰਵਾ ਦਿੱਤਾ ਸੀ।21

ਏਧਰ ਕਾਵਨ ਵਰਗੇ ਕਰੂਰ ਅਧਿਕਾਰੀ ਆਪਣੇ ਕੀਤੇ ਘੋਰ-ਪਾਪਾਂ ਦੀਆਂ ਸਜ਼ਾਵਾਂ ਭੁਗਤ ਰਹੇ ਸਨ ਤੇ ਓਧਰ ਭਾਰਤ ਦਾ ਵਾਇਸਰਾਏ ਤੇ ਗਵਰਨਰ ਜਨਰਲ ਰਿਚਰਡ ਸਊਥਵੈਲ ਬੌਰਕ 'ਲਾਰਡ ਮੇਓ'(ਜਿਸਨੇ ਸਤਿਗੁਰੂ ਰਾਮ ਸਿੰਘ ਜੀ ਦੀ ਗ੍ਰਿਫ਼ਤਾਰੀ ਦੇ ਵਾਰੰਟ ਅਤੇ ਬਰ੍ਹਮਾ ਵਿਖੇ ਜਲਾਵਤਨੀ ਦੇ ਹੁਕਮ ਜਾਰੀ ਕੀਤੇ ਸਨ) ਵੀ ਸਤਿਗੁਰੂ ਜੀ ਦੇ ਇਲਾਹਾਬਾਦ ਕਿਲੇ ਅੰਦਰ ਕੈਦ ਸਮੇਂ ਹੀ 8 ਫਰਵਰੀ,1872 ਨੂੰ ਪੋਰਟ ਬਲੇਅਰ, ਅੰਡੇਮਾਨ ਵਿਖੇ ਇਕ ਪਸ਼ਤੂਨ ਪਠਾਣ ਕੈਦੀ- ਸ਼ੇਰ ਅਲੀ ਦੇ ਹੱਥੋਂ ਮਾਰਿਆ ਗਿਆ ਸੀ।22.

ਸ੍ਰ. ਅਤਰ ਸਿੰਘ ਭਦੌੜ ਤੇ ਦਿਆਲ ਸਿੰਘ ਮਜੀਠੀਆ ਵਰਗੇ 'ਚੀਫ਼ ਖ਼ਾਲਸਾ ਦੀਵਾਨ' ਦੇ ਮੁਖੀ ਅਹੁਦੇਦਾਰ ਨਾ ਕੇਵਲ ਅੰਗਰੇਜ਼ ਅਧਿਕਾਰੀਆਂ ਵੱਲੋਂ ਕੂਕਿਆਂ ਵਿਰੁੱਧ ਕੀਤੀਆਂ ਜਾਂਦੀਆਂ ਕਾਰਵਾਈਆਂ ਦੀ ਪੁਰਜ਼ੋਰ ਪ੍ਰੋੜਤਾ ਹੀ ਕਰਦੇ ਰਹੇ, ਸਗੋਂ ਸਤਿਗੁਰੂ ਰਾਮ ਸਿੰਘ ਜੀ ਤੇ ਮਹਾਰਾਜਾ ਦਲੀਪ ਸਿੰਘ ਨੂੰ ਵਾਪਸ ਪੰਜਾਬ ਆਉਣ ਦੇਣ ਦੇ ਸਰਕਾਰੀ ਪ੍ਰਸਤਾਵਾਂ ਵਿਰੁੱਧ ਮਤੇ ਪਾਸ ਕਰਕੇ 'ਅਮੀਰ ਤਬਕਾ ਤੇ ਰੁਤਬਿਆਂ ਵਾਲੇ ਹਿੰਦੂ-ਸਿੱਖ ਸੱਜਣਾਂ-ਮਿੱਤਰਾਂ' ਕੋਲੋਂ ਸੈਂਕੜੇ ਦਸਤਖ਼ਤ ਕਰਵਾ ਕੇ ਲੈਫਟੀਨੈਂਟ ਗਵਰਨਰ ਪੰਜਾਬ

ਅਤੇ ਗਵਰਨਰ-ਜਨਰਲ ਹਿੰਦ ਸਰਕਾਰ ਤਕ ਯਾਦ-ਪੱਤਰ ਭੇਜਦੇ ਰਹੇ ਕਿ 'ਕੂਕਾ-ਆਗੂ ਰਾਮ ਸਿੰਘ ਅਤੇ ਦਲੀਪ ਸਿੰਘ ਦੇ ਵਾਪਸ ਆਉਣ ਨਾਲ ਪੰਜਾਬ ਦੀ ਰਾਜਨੀਤਕ ਤੇ ਸਮਾਜਕ ਸਥਿਤੀ ਹੋਰ ਵਿਗੜੇਗੀ।ਸੋ ਇਨ੍ਹਾਂ ਨੂੰ ਪੰਜਾਬ ਮੁੜਨ ਦੀ ਆਗਿਆ ਬਿਲਕੁਲ ਨਾ ਦਿੱਤੀ ਜਾਵੇ'।ਇਕ ਪਾਸੇ ਅੰਗਰੇਜ਼ ਸਰਕਾਰ ਤੇ ਦੇਸੀ ਰਿਆਸਤਾਂ ਦੇ ਰਾਜੇ-ਰਜਵਾੜੇ ਕੂਕਿਆਂ ਦੇ ਵੈਰੀ ਬਣੇ ਹੋਏ ਸਨ ਤੇ ਦੂਸਰੇ ਬੰਨੇ ਅਜਿਹੇ ਸਵਾਰਥੀ ਲੋਕ ਸਮੁੱਚੇ ਨਾਮਧਾਰੀਆਂ ਦਾ ਧਾਰਮਿਕ ਤੇ ਸਮਾਜਿਕ ਬਹਿਸ਼ਕਾਰ ਕਰਨ ਵਿਚ ਹੀ ਰੁੱਝੇ ਹੋਏ ਸਨ।

ਉਪਰੋਕਤ ਕਾਰਵਾਈਆਂ ਤੋਂ ਸਪਸ਼ਟ ਹੋ ਜਾਂਦਾ ਹੈ ਕਿ ਭਾਰਤ ਤੋਂ ਲੰਡਨ ਤਕ, ਸਭ ਸੰਬੰਧਤ ਅੰਗਰੇਜ਼ ਅਧਿਕਾਰੀਆਂ ਨੂੰ ਇੰਗਲੈਂਡ ਦੇ ਲੋਕਾਂ ਤੇ ਸਾਂਸਦਾਂ ਸਾਹਮਣੇ ਭਾਰੀ ਨਮੋਸ਼ੀ ਦਾ ਸਾਹਮਣਾ ਕਰਨਾ ਪਿਆ ਸੀ। ਸੋ ਕੂਕੇ ਸਿੰਘਾਂ ਨਾਲੋਂ ਵੱਡੇ ਦੋਸ਼ੀ ਤਾਂ ਅੰਗ੍ਰੇਜ਼ ਅਧਿਕਾਰੀ ਹੀ ਸਾਬਤ ਸਿੱਧ ਹੋਏ ਸਨ।ਕਾਵਨ ਤੇ ਫੋਰਸਿਥ ਨੂੰ ਮਿਲੀਆਂ ਸਜ਼ਾਵਾਂ ਅਨੁਸਾਰ ਵੀ ਅਸਲ ਜਿੱਤ ਤਾਂ ਆਖ਼ਰਕਾਰ ਕੂਕੇ ਸਿੰਘਾਂ ਦੀ ਹੀ ਹੋਈ ਤੇ ਅੰਗ੍ਰੇਜ਼ ਹਾਰ ਗਏ ਸਨ।ਬ੍ਰਿਟਿਸ਼ ਸਰਕਾਰ ਦੇ ਆਹਲਾ ਅਫ਼ਸਰਾਂ ਦਾ ਜੋ ਖ਼ਿਆਲ ਸੀ ਕਿ ਕੂਕੇ ਸਿੱਖਾਂ ਨੂੰ ਤੋਪਾਂ ਨਾਲ ਉਡਾ ਕੇ, ਫ਼ਾਂਸੀਆਂ ਤੇ ਲਟਕਾ ਕੇ, ਜੇਲ੍ਹਾਂ ਵਿਚ ਸੁੱਟ ਕੇ ਅਤੇ ਉਹਨਾਂ ਦੇ ਗੁਰੂ ਰਾਮ ਸਿੰਘ ਨੂੰ ਸਰਗਰਮ ਸੂਬਿਆਂ ਸਮੇਤ ਜਲਾਵਤਨ ਕਰ ਦੇਣ ਨਾਲ, ਕੂਕੇ ਦਸ ਸਾਲਾਂ ਵਿਚ ਹੀ ਖ਼ਤਮ ਹੋ ਜਾਣਗੇ, ਉਨ੍ਹਾਂ ਦਾ ਇਹ ਕਿਆਸ ਸਰਾਸਰ ਗ਼ਲਤ ਨਿਕਲਿਆ।ਡੇਢ ਸਦੀ ਬਾਅਦ ਵੀ ਆਪਣੇ ਸਮਾਜਕ ਤੇ ਧਾਰਮਕ ਖੇਤਰ ਵਿਚ ਕੂਕੇ ਬੜੀ ਸਰਗਰਮੀ ਨਾਲ ਵਿਚਰ ਰਹੇ ਹਨ।

ਕੂਕੇ ਸਿੰਘਾਂ ਦੁਆਰਾ ਦੇਸ਼ ਦੀ ਆਜ਼ਾਦੀ ਅਤੇ ਗਊ-ਗਰੀਬ ਦੀ ਰੱਖਿਆ ਖ਼ਾਤਰ ਕੀਤੀਆਂ ਕਾਰਵਾਈਆਂ ਅਤੇ ਲਾਸਾਨੀ ਕੁਰਬਾਨੀਆਂ, ਸ੍ਰੀ ਆਦਿ ਗੁਰੂ ਗ੍ਰੰਥ ਸਾਹਿਬ ਦੇ ਅੰਗ ੯੭੦ , ਰਾਗ ਰਾਮਕਲੀ ਵਿਚ ਦਰਜ, ਭਗਤ ਕਬੀਰ ਸਾਹਿਬ ਦੇ ਇਸ ਸ਼ਬਦ ਦੇ ਅਰਥਾਂ ਨੂੰ ,ਨਿਰਸੰਦੇਹ, ਪੂਰਨ ਰੂਪ ਵਿਚ ਸਾਰਥਕ ਸਿੱਧ ਕਰਦੀਆਂ ਹਨ ਕਿ 'ਦਾਗੇ ਹੋਏ' ਅਥਵਾ ਪਰਖੇ-ਅਜ਼ਮਾਏ ਹੋਏ ਗੁਰੂ ਦੇ ਸਿੱਖ-ਸਿੰਘ ਰਣ-ਭੂਮੀ ਵਿਚ ਜੂਝ ਮਰਨਾ ਹੀ ਜਾਣਦੇ ਹਨ।ਜਿਹੜੇ ਪਰਖੇ -ਅਜ਼ਮਾਏ ਹੋਏ ਨਹੀਂ ਹੁੰਦੇ, ਉਹ ਮੈਦਾਨੇ-ਜੰਗ ਵਿਚੋਂ ਅਕਸਰ ਭੱਜ ਜਾਂਦੇ ਹਨ।) -- ਦਾਗੇ ਹੋਹਿ ਸੁ ਰਨ ਮਹਿ ਜੂਝਹਿ ਬਿਨੁ ਦਾਗੇ ਭਗਿ ਜਾਈ॥

ਹਵਾਲੇ :-


1. ਨਾਹਰ ਸਿੰਘ, ਨਾਮਧਾਰੀ ਇਤਿਹਾਸ (ਭਾਗ ਪਹਿਲਾ), ਦਿੱਲੀ 1956
2. ਗਿਆਨੀ ਗਿਆਨ ਸਿੰਘ, 'ਪੰਥ ਪ੍ਰਕਾਸ਼' ਦਾ ਪੂਰਬਾਰਧ
3. ਸੁਵਰਨ ਸਿੰਘ ਵਿਰਕ,ਨਾਮਧਾਰੀ ਲਹਿਰ ਦੇ ਅਮਰ ਨਾਇਕ ਸ੍ਰ. ਹੀਰਾ ਸਿੰਘ ਸਕਰੌਦੀ, ਪੰਨਾ 494-495
4. ਉਪਰੋਕਤ ਪੰਨਾ 496
5. 'ਵਰਿਆਮ' ਦੇ ਜੂਨ, 2000 ਤੇ ਸਿਤੰਬਰ, 2007 ਦੇ ਅੰਕਾਂ ਵਿਚ ਛਪੇ ਲੇਖਾਂ ਵਿਚੋਂ
6. ਸ਼ਹੀਦ ਭਗਤ ਸਿੰਘ ਦੀ ਪੁਸਤਕ 'ਮਹਾਨ ਕੂਕਾ ਲਹਿਰ' ਵਿਚੋਂ
7. ਰਾਮ ਸਿੰਘ ਮਜੀਠਾ, ਹਿੰਦੁਸਤਾਨ ਦੀ ਅਜ਼ਾਦੀ ਦੀ ਲੜਾਈ ਵਿਚ ਪੰਜਾਬ-1. (ਲੇਖ 'ਨਾਮਧਾਰੀ ਲਹਿਰ'), ਪੰਨਾ 83-84
8. ਸੂਬਾ ਸੁਰਿੰਦਰ ਕੌਰ ਖਰਲ ਦੀ ਪੁਸਤਕ 'ਨਾਮਧਾਰੀ ਸ਼ਹੀਦ' ਦੇ ਪੰਨਾ 35 ਉਪਰ ਛਪੀ ਸ੍ਰ. ਖੁਸ਼ਵੰਤ ਸਿੰਘ ਦੀ ਟਿੱਪਣੀ
9. ਜਸਵਿੰਦਰ ਸਿੰਘ 'ਹਿਸਟੋਰੀਅਨ' , ਸੰਗਰਾਮੀ ਚਿਹਰੇ, ('ਮਲੇਰਕੋਟਲੇ ਦਾ ਸਾਕਾ' ਲੇਖ), ਪੰਨਾ 188-189.
10. ਉਪਰੋਕਤ, ਪੰਨਾ 189 ਅਤੇ 191
11. ਉਪਰੋਕਤ ਪੁਸਤਕ ਦਾ ਲੇਖ- 'ਮਲੇਰਕੋਟਲੇ ਕੌਣ ਜਿੱਤਿਆ' ਪੰਨਾ 193.
12. ਤੇ 13. ਉਪਰੋਕਤ ਪੁਸਤਕ ਤੇ ਲੇਖ, ਪੰਨਾ 194.
14. ਜਸਵੰਤ ਸਿੰਘ ਜੱਸ, ਬਾਬਾ ਰਾਮ ਸਿੰਘ ਨਾਮਧਾਰੀ, ਪੰਨਾ 187.
15. ਤੇ 16. ਉਪਰੋਕਤ ਪੁਸਤਕ, ਪੰਨਾ 188 (ਫੁਟ ਨੋਟਸ ਸਮੇਤ)
17. ਉਪਰੋਕਤ ਪੁਸਤਕ, ਪੰਨਾ 188-189.
18. ਉਪਰੋਕਤ ਪੁਸਤਕ, ਪੰਨਾ 189.
19. ਰਾਮ ਸਿੰਘ ਮਜੀਠਾ, ਹਿੰਦੁਸਤਾਨ ਦੀ ਅਜ਼ਾਦੀ ਵਿਚ ਪੰਜਾਬ-1. ਵਿਚਲਾ ਲੇਖ- 'ਨਾਮਧਾਰੀ ਲਹਿਰ', ਪੰਨਾ 81।
20. ਜਸਵਿੰਦਰ ਸਿੰਘ ਹਿਸਟੋਰੀਅਨ, ਸੰਗਰਾਮੀ ਚਿਹਰੇ, ਪੰਨਾ 196-199
21. ਜ.ਸ.ਹਿਸਟੋਰੀਅਨ ਸੰਪਾਦਿਤ 'ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮੇ' ---ਹੁਕਮਨਾਮਾ ਨੰਬਰ 38.
22. 'ਗੂਗਲ' ਉਪਰ ਉਪਲਬਧ 'ਵਿਕੀਪੀਡੀਆ' ਅੰਦਰ 'ਲਾਰਡ ਮੇਓ' ਬਾਰੇ ਦਿੱਤੀ ਗਈ ਜਾਣਕਾਰੀ ਅਨੁਸਾਰ


ਸਮਾਪਤ

***ਸੰਪਰਕ : +91 9599120028***

# ਹੱਸਣਾ ਕਿੰਨਾ ਕੁ ਜ਼ਰੂਰੀ ਹੈ?



*-ਡਾ. ਹਰਸ਼ਿੰਦਰ ਕੌਰ, ਐਮ. ਡੀ.*

ਜੇਮਜ਼ ਲੈਂਜ ਥਿਊਰੀ ਅਨੁਸਾਰ ਹਾਸਾ, ਤਣਾਓ, ਘਬਰਾਹਟ ਆਦਿ ਹਮੇਸ਼ਾ ਸਰੀਰ ਉੱਤੇ ਕੋਈ ਨਾ ਕੋਈ ਅਸਰ ਵਿਖਾਉਂਦੇ ਹਨ। ਡਾ. ਐਵਰਿਲ ਨੇ ਇਸ ਤੱਥ ਨੂੰ ਘੋਖਣ ਲਈ ਖੋਜ ਸ਼ੁਰੂ ਕੀਤੀ। ਇਸ ਖੋਜ ਵਿਚ ਬੰਦਿਆਂ ਨੂੰ ਤਿੰਨ ਗਰੁੱਪਾਂ ਵਿਚ ਵੰਡ ਲਿਆ ਗਿਆ। ਇੱਕ ਗਰੁੱਪ ਨੂੰ ਬਹੁਤ ਜ਼ਿਆਦਾ ਹਾਸੇ ਵਾਲਾ ਪ੍ਰੋਗਰਾਮ ਵਿਖਾਇਆ ਗਿਆ, ਇੱਕ ਨੂੰ ਰੋਣ ਵਾਲਾ ਤੇ ਇੱਕ ਨੂੰ ਵਿਚਕਾਰਲੇ ਮੇਲ ਦਾ, ਜਿਸ ਵਿਚ ਨਾ ਬਹੁਤਾ ਹਾਸਾ ਸੀ ਅਤੇ ਨਾ ਰੋਣਾ।

ਇਨ੍ਹਾਂ ਸਭ ਦਾ ਬਲੱਡ ਪ੍ਰੈੱਸ਼ਰ, ਦਿਲ ਦੀ ਧੜਕਨ, ਸਾਹ, ਚਮੜੀ ਦਾ ਤਾਪਮਾਨ ਅਤੇ ਚਮੜੀ ਅੰਦਰ ਲੰਘਦੀਆਂ ਬਿਜਲਈ ਤਰੰਗਾਂ ਨੂੰ ਘੋਖਿਆ ਗਿਆ। ਨਤੀਜੇ ਕੁੱਝ ਇਸ ਤਰ੍ਹਾਂ ਦੇ ਸਨ:-

1. ਰੋਣ ਅਤੇ ਹੱਸਣ ਵਾਲੇ ਗਰੁੱਪ ਵਿਚਲੇ ਲੋਕਾਂ ਦੇ ਚਮੜੀ ਵਿਚਲੀਆਂ ਤਰੰਗਾਂ ਕਾਫ਼ੀ
   ਸਰਗਰਮ ਹੋਈਆਂ ਲੱਭੀਆਂ।
2. ਰੋਣ ਅਤੇ ਬਹੁਤ ਉਦਾਸ ਹੋਣ ਵਾਲਿਆਂ ਵਿਚ ਬਲੱਡ ਪ੍ਰੈੱਸ਼ਰ ਕਾਫ਼ੀ ਵਧਿਆ ਹੋਇਆ
   ਮਿਲਿਆ।
3. ਹੱਸਣ ਅਤੇ ਸਹਿਜ ਰਹਿਣ ਵਾਲੇ ਗਰੁੱਪਾਂ ਦਾ ਬਲੱਡ ਪ੍ਰੈੱਸ਼ਰ ਨਾਰਮਲ ਹੀ ਰਿਹਾ।

ਇਨ੍ਹਾਂ ਨਤੀਜਿਆਂ ਤੋਂ ਇਹੋ ਤੱਥ ਕੱਢੇ ਗਏ ਕਿ ਬਲੱਡ ਪ੍ਰੈੱਸ਼ਰ ਉੱਤੇ ਹੱਸਣ ਨਾਲ ਵਧੀਆ ਅਸਰ ਪੈਂਦਾ ਹੈ।

ਇੱਕ ਹੋਰ ਖੋਜ ਵਿਚ ਕਾਲਜ ਦੇ 53 ਵਿਦਿਆਰਥੀ ਸ਼ਾਮਲ ਕੀਤੇ ਗਏ ਜਿਹੜੇ ਬਹੁਤ ਜ਼ਿਆਦਾ ਘਬਰਾਹਟ ਦੇ ਸ਼ਿਕਾਰ ਸਨ। ਇਸ ਦੇ ਨਾਲ ਹੀ 53 ਨਾਰਮਲ ਵਿਦਿਆਰਥੀ ਦੂਜੇ ਗਰੁੱਪ ਵਿਚ ਸ਼ਾਮਲ ਕਰ ਲਏ ਗਏ। ਸਭ ਨੂੰ ਇਹ ਕਿਹਾ ਗਿਆ ਕਿ ਤੁਹਾਨੂੰ ਕਰੰਟ ਲਾ ਕੇ ਟੈਸਟ ਕੀਤਾ ਜਾਣਾ ਹੈ। ਇਸ ਤੋਂ ਬਾਅਦ ਇਨ੍ਹਾਂ ਨੂੰ ਤਿੰਨ ਹਿੱਸਿਆਂ ਵਿਚ ਵੰਡ ਕੇ ਅਲੱਗ-ਅਲੱਗ ਕਮਰਿਆਂ ਵਿਚ ਬਿਠਾ ਦਿੱਤਾ ਗਿਆ। ਇੱਕ ਕਮਰੇ ਵਿਚ ਹਾਸੇ ਦਾ ਪ੍ਰੋਗਰਾਮ ਲਾਇਆ ਗਿਆ ਸੀ ਤੇ ਇੱਕ ਵਿਚ ਆਮ ਜਿਹੀ ਚਰਚਾ ਸੁਣਾਈ ਗਈ। ਤੀਜੇ ਨਾਰਮਲ ਗਰੁੱਪ ਨੂੰ ਕੋਈ ਵੀ ਫ਼ਿਲਮ ਨਹੀਂ ਵਿਖਾਈ ਗਈ। ਡਾ. ਐਵਰਿਲ ਨੇ ਅਖ਼ੀਰ ਨਤੀਜੇ ਕੱਢ ਕੇ ਦੱਸਿਆ ਕਿ ਹਰ ਕਿਸੇ ਦੇ ਦਿਲ ਦੀ ਧੜਕਨ ਵਧੀ ਹੋਈ ਲੱਭੀ। ਇਸ ਦੇ ਦੋ ਅਰਥ ਕੱਢੇ ਗਏ। ਅੱਗੋਂ ਆਉਣ ਵਾਲਾ ਮਾੜਾ ਸਮਾਂ ਦਿਲ ਦੀ ਧੜਕਨ ਵਧਾ ਦਿੰਦਾ ਹੈ। ਦੂਜਾ ਨੁਕਤਾ ਇਹ ਸੁਝਾਇਆ ਗਿਆ ਕਿ ਭਾਵੇਂ ਹੱਸਣ ਵਾਲਿਆਂ ਦੇ ਚਿਹਰੇ ਉੱਤੇ ਘਬਰਾਹਟ ਘੱਟ ਦਿਸੀ, ਇਸੇ ਲਈ ਹੋ ਸਕਦਾ ਹੈ ਕਿ ਬੇਤਹਾਸ਼ਾ ਹੱਸਣ ਸਦਕਾ ਦਿਲ ਦੀ ਧੜਕਨ ਕੁੱਝ ਸਮੇਂ ਲਈ ਵੱਧ ਗਈ ਹੋਵੇ। ਇਹ ਇਸ ਲਈ ਸੋਚਿਆ ਗਿਆ ਕਿਉਂਕਿ ਕੁੱਝ ਸਮੇਂ ਬਾਅਦ ਚੈੱਕਅੱਪ ਕਰਨ ਉੱਤੇ ਹੱਸਣ ਵਾਲਿਆਂ ਦੀ ਧੜਕਨ ਛੇਤੀ ਨਾਰਮਲ ਹੋਈ ਲੱਭੀ।

ਇਸ ਤੋਂ ਬਾਅਦ ਕਿਸੇ ਹੋਰ ਡਾਕਟਰ ਵੱਲੋਂ ਖੋਜ ਅੱਗੇ ਤੋਰੀ ਗਈ। ਉਸ ਵਿਚ ਸਰੀਰ ਅੰਦਰਲੇ ਤਣਾਓ ਦੇ ਹਾਰਮੋਨ ਮਾਪੇ ਗਏ। ਉਸ ਵਾਸਤੇ 20 ਔਰਤਾਂ ਚੁਣੀਆਂ ਗਈਆਂ ਜਿਨ੍ਹਾਂ ਨੂੰ ਚਾਰ ਵੱਖੋ ਵੱਖਰੀਆਂ ਫ਼ਿਲਮਾਂ ਵਿਖਾਈਆਂ ਗਈਆਂ। ਪਹਿਲੀ ਫ਼ਿਲਮ ਵਿਚ ਸਿਰਫ਼ ਕੁਦਰਤੀ ਵਧੀਆ ਥਾਵਾਂ ਦਿਖਾਈਆਂ ਗਈਆਂ। ਦੂਜੀ ਬਹੁਤ ਹਾਸੇ ਵਾਲੀ ਸੀ। ਤੀਜੀ ਜੰਗ ਸੰਬੰਧੀ ਵਲੂੰਧਰ ਦੇਣ ਵਾਲੀ ਸੀ। ਚੌਥੀ ਫ਼ਿਲਮ ਡਰਾਉਣ ਵਾਲੀ ਸੀ। ਹਰ ਫ਼ਿਲਮ ਵਿਖਾਉਣ ਤੋਂ 90 ਮਿੰਟ ਪਹਿਲਾਂ ਪਿਸ਼ਾਬ ਵਿਚਲੇ ਹਾਰਮੋਨਾਂ ਦਾ ਟੈਸਟ ਕੀਤਾ ਗਿਆ। ਫਿਰ ਫ਼ਿਲਮ ਵਿਖਾਉਣ ਤੋਂ 90 ਮਿੰਟ ਬਾਅਦ ਦਾ ਵੀ ਟੈਸਟ ਕੀਤਾ ਗਿਆ।

ਕੁਦਰਤੀ ਖ਼ੂਬਸੂਰਤੀ ਵਾਲੀ ਫ਼ਿਲਮ ਵੇਖਣ ਬਾਅਦ ਪਿਸ਼ਾਬ ਵਿਚਲੇ ਐਪੀਨੈਫਰੀਨ ਹਾਰਮੋਨ ਘਟੇ ਹੋਏ ਲੱਭੇ। ਜੰਗ ਵਾਲੀ ਫ਼ਿਲਮ ਬਾਅਦ ਵਧੇ ਹੋਏ ਲੱਭੇ। ਡਰਾਵਨੀ ਫ਼ਿਲਮ ਬਾਅਦ ਕੁੱਝ ਹੋਰ ਵਧੇ ਹੋਏ ਸਨ ਪਰ ਕਮਾਲ ਇਹ ਸੀ ਕਿ ਹਾਸੇ ਵਾਲੀ ਫ਼ਿਲਮ ਬਾਅਦ ਵੀ ਹਾਰਮੋਨ ਕਾਫ਼ੀ ਵਧੇ ਹੋਏ ਮਿਲੇ।

ਇਹ ਸਾਰੀਆਂ ਔਰਤਾਂ ਬਿਲਕੁਲ ਨਾਰਮਲ ਸਨ ਤੇ ਕਿਸੇ ਨੂੰ ਵੀ ਕੋਈ ਬੀਮਾਰੀ ਨਹੀਂ ਸੀ। ਇਸ ਖੋਜ ਤੋਂ ਬਾਅਦ ਇਹ ਨਤੀਜਾ ਕੱਢਿਆ ਗਿਆ ਕਿ ਕਿਸੇ ਵੀ ਤਰ੍ਹਾਂ ਦੇ ਜਜ਼ਬਾਤ ਹਾਰਮੋਨ ਵਧਾ ਦਿੰਦੇ ਹਨ।



ਇਹ ਖੋਜ ਇੰਡਿਆਨਾ ਸਟੇਟ ਯੂਨੀਵਰਸਿਟੀ ਵਿਖੇ ਕੀਤੀ ਗਈ ਸੀ ਤੇ ਆਕਸਫੋਰਡ ਯੂਨੀਵਰਸਿਟੀ ਵੱਲੋਂ ਛਾਪੀ ਗਈ। ਇਸ ਖੋਜ ਦੇ ਅੰਤ ਵਿਚ ਇਹ ਨੁਕਤਾ ਲਿਖਿਆ ਸੀ ਕਿ ਖੁੱਲ ਕੇ ਹੱਸਣਾ ਹੁਣ ਆਮ ਲੋਕ ਭੁੱਲ ਹੀ ਚੁੱਕੇ ਹਨ ਅਤੇ ਵਾਧੂ ਤਣਾਓ ਹੇਠ ਬੀਮਾਰੀਆਂ ਸਹੇੜ ਰਹੇ ਹਨ। ਰੋਜ਼ ਹੱਸਣ ਨਾਲ ਜਿੱਥੇ ਤਣਾਓ ਘਟਾਇਆ ਜਾ ਸਕਦਾ ਹੈ, ਉੱਥੇ ਸਰੀਰ ਦੀਆਂ ਬੀਮਾਰੀਆਂ ਨਾਲ ਲੜਨ ਦੀ ਤਾਕਤ ਵੀ ਵਧਾਈ ਜਾ ਸਕਦੀ ਹੈ।

ਇਸ ਖੋਜ ਉੱਤੇ ਬਹੁਤ ਕਿੰਤੂ ਪਰੰਤੂ ਹੋਏ ਕਿਉਂਕਿ ਸਿਰਫ਼ ਔਰਤਾਂ ਸ਼ਾਮਲ ਕੀਤੀਆਂ ਗਈਆਂ ਸਨ ਤੇ ਗਿਣਤੀ ਵੀ ਬਹੁਤ ਘੱਟ ਸੀ।

ਇਸੇ ਲਈ ਇੱਕ ਵੱਡੀ ਪੱਧਰ ਉੱਤੇ ਖੋਜ ਸ਼ੁਰੂ ਕੀਤੀ ਗਈ ਜਿਸ ਵਿਚ ਲਹੂ ਵਿਚਲੀ ਹਾਰਮੋਨਾਂ ਦੀ ਮਾਤਰਾ ਮਾਪੀ ਗਈ। ਇਨ੍ਹਾਂ ਹਜ਼ਾਰਾਂ ਲੋਕਾਂ ਦੇ ਇਸੇ ਹੀ ਤਰ੍ਹਾਂ ਚਾਰੋ ਕਿਸਮਾਂ ਦੀਆਂ ਫ਼ਿਲਮਾਂ ਵਿਖਾਉਣ ਤੋਂ ਪਹਿਲਾਂ, ਉਸ ਦੌਰਾਨ ਅਤੇ ਬਾਅਦ ਵਿਚ ਤਣਾਓ ਦੇ ਹਾਰਮੋਨ ਮਾਪਣ ਲਈ ਲਹੂ ਦੇ ਸੈਂਪਲ ਲਏ। ਇਸ ਵਿਚ ਕੌਰਟੀਸੋਲ, ਗਰੋਥ ਹਾਰਮੋਨ, ਡੋਪਾਮੀਨ, ਪ੍ਰੋਲੈਕਟਿਨ, ਐਪੀਨੈਫਰੀਨ, ਨੋਰ ਐਪੀਨੈਫਰੀਨ ਆਦਿ ਮਾਪੇ ਗਏ।

ਇਸ ਵੱਡੀ ਖੋਜ, ਜਿਸ ਵਿਚ ਹਜ਼ਾਰਾਂ ਲੋਕ ਸ਼ਾਮਲ ਸਨ, ਰਾਹੀਂ ਪਤਾ ਲੱਗਿਆ ਕਿ ਹਾਸੇ ਵਾਲੀ ਫ਼ਿਲਮ ਵੇਖਣ ਬਾਅਦ ਤਣਾਓ ਦੇ ਸਾਰੇ ਹਾਰਮੋਨ ਘੱਟ ਚੁੱਕੇ ਸਨ ਅਤੇ ਕਾਫ਼ੀ ਦੇਰ ਘਟੇ ਰਹੇ। ਸਿਰਫ਼ ਹਾਰਮੋਨ ਹੀ ਨਹੀਂ ਘਟੇ ਸਗੋਂ ਇਮਿਊਨ ਸਿਸਟਮ ਵਿਚ ਰਵਾਨੀ ਵੀ ਹੋਈ ਲੱਭੀ। ਇਸ ਖੋਜ ਵਿਚ ਔਰਤਾਂ ਅਤੇ ਪੁਰਸ਼ ਬਰਾਬਰ ਗਿਣਤੀ ਵਿਚ ਸ਼ਾਮਲ ਕੀਤੇ ਗਏ ਸਨ। ਬਾਕੀ ਫ਼ਿਲਮਾਂ ਵੇਖਣ ਬਾਅਦ ਹਾਰਮੋਨ ਘਟੇ ਹੋਏ ਨਹੀਂ ਲੱਭੇ।

ਇੱਕ ਹੋਰ ਵੱਡੀ ਖੋਜ ਰਾਹੀਂ ਸਪਸ਼ਟ ਕੀਤਾ ਗਿਆ ਕਿ ਖੁੱਲ ਕੇ ਹੱਸਣ ਨਾਲ ਪੱਠਿਆਂ ਦੀ ਵਧੀਆ ਕਸਰਤ ਹੋ ਜਾਂਦੀ ਹੈ ਜਿਸ ਨਾਲ ਦਿਲ ਦੀ ਧੜਕਨ ਵਧ ਜਾਂਦੀ ਹੈ, ਸਾਹ ਤੇਜ਼ ਅਤੇ ਡੂੰਘਾ ਹੋ ਜਾਂਦਾ ਹੈ ਅਤੇ ਸਰੀਰ ਅੰਦਰ ਵੱਧ ਆਕਸੀਜਨ ਖਿਚੀ ਜਾਂਦੀ ਹੈ। ਕੁੱਝ ਚਿਰ ਬਾਅਦ ਸਰੀਰ ਦੇ ਪੱਠੇ ਢਿੱਲੇ ਪੈ ਜਾਂਦੇ ਹਨ ਅਤੇ ਤਣਾਓ ਦੇ ਹਾਰਮੋਨ ਬਾਹਰ ਨਿਕਲ ਜਾਣ ਨਾਲ ਦਿਲ ਦੀ ਧੜਕਨ ਝੱਟ ਨਾਰਮਲ ਹੋ ਜਾਂਦੀ ਹੈ, ਸਾਹ ਵੀ ਨਾਰਮਲ ਹੋ ਜਾਂਦਾ ਹੈ ਅਤੇ ਬਲੱਡ ਪ੍ਰੈਸ਼ਰ ਵੀ ਠੀਕ ਹੋ ਜਾਂਦਾ ਹੈ। ਸਭ ਤੋਂ ਕਮਾਲ ਦੀ ਗੱਲ ਇਹ ਦਿਸੀ ਕਿ ਬੀਮਾਰੀਆਂ ਨਾਲ ਲੜਨ ਵਾਲਾ ਇਮਿਊਨ ਸਿਸਟਮ ਕਾਫ਼ੀ ਦੇਰ ਤੱਕ ਰਵਾਂ ਰਹਿਣ ਅਤੇ ਇਮਿਊਨਿਟੀ ਵਧਾਉਣ ਵਿਚ ਰੁੱਝਿਆ ਰਿਹਾ ਲੱਭਿਆ।

ਯੂਰੋਪੀਅਨ ਸੋਸਾਇਟੀ ਔਫ਼ ਕਾਰਡੀਓਲੋਜੀ ਵੱਲੋਂ ਪੈਰਿਸ ਵਿਚ ਕਈ ਖੋਜਾਂ ਦੌਰਾਨ ਜੋ ਤੱਥ ਸਾਹਮਣੇ ਆਏ ਸਨ, ਜਗ ਜ਼ਾਹਿਰ ਕੀਤੇ ਗਏ। ਇਹ ਸਨ :-

1. ਹੱਸਣ ਨਾਲ ਸਕਾਰਾਤਮਕ ਊਰਜਾ ਉਪਜਦੀ ਹੈ ਜੋ ਸੋਚ ਵੀ ਸਾਰਥਕ ਕਰ ਦਿੰਦੀ ਹੈ।
2. ਹੱਸਣ ਨਾਲ ਗੁੱਸੇ ਦੇ ਦੌਰੇ ਲਗਭਗ ਨਾ-ਬਰਾਬਰ ਹੋ ਜਾਂਦੇ ਹਨ ਤੇ ਗੁੱਸੇ ਤੋਂ ਉਤਪੰਨ ਹੁੰਦੀਆਂ ਬੀਮਾਰੀਆਂ ਤੋਂ ਵੀ ਬਚਾਓ ਹੋ ਜਾਂਦਾ ਹੈ।
3. ਕੰਮ ਦੌਰਾਨ ਹੁੰਦਾ ਤਣਾਓ ਵੀ ਹੱਸਣ ਨਾਲ ਘਟਿਆ ਹੋਇਆ ਲੱਭਿਆ।
4. ਹਾਰਟ ਅਟੈਕ ਦਾ ਖ਼ਤਰਾ ਵੀ ਕਾਫ਼ੀ ਘੱਟ ਹੋ ਜਾਂਦਾ ਹੈ।

ਜਿਸ ਪ੍ਰੈਸ ਕਾਨਫਰੰਸ ਦੌਰਾਨ ਇਨ੍ਹਾਂ ਖੋਜਾਂ ਦਾ ਡਾਕਟਰਾਂ ਨੇ ਖੁਲਾਸਾ ਕੀਤਾ, ਉਸ ਦਾ ਸਿਰਲੇਖ "ਡੌਂਟ ਵਰੀ, ਬੀ ਹੈਪੀ" (ਫ਼ਿਕਰ ਛੱਡੋ, ਖ਼ੁਸ਼ ਰਹੋ) ਰੱਖਿਆ ਸੀ।

ਬਾਲਟੀਮੋਰ ਦੇ ਯੂਨੀਵਰਸਿਟੀ ਔਫ਼ ਮੈਰੀਲੈਂਡ ਮੈਡੀਕਲ ਸਕੂਲ ਦੇ ਡਾ. ਮਾਈਕਲ ਮਿੱਲਰ ਨੇ ਹੱਸਣ ਦੀ ਕਿਰਿਆ ਨਾਲ ਲਹੂ ਦੀਆਂ ਨਾੜੀਆਂ ਦੀ ਅੰਦਰਲੀ ਪਰਤ (ਐਂਡੋਥੀਲੀਅਮ) ਦਾ ਨਿਰੀਖਣ ਕਰਨ ਬਾਅਦ ਦੱਸਿਆ ਕਿ ਹੱਸਣ ਨਾਲ ਇਸ ਪਰਤ ਦੀ ਟੁੱਟ ਫੁੱਟ ਘੱਟ ਹੁੰਦੀ ਹੈ ਜੋ ਦਿਲ ਸਿਹਤਮੰਦ ਰੱਖਣ ਵਿਚ ਸਹਾਈ ਹੁੰਦੀ ਹੈ। ਡਾ. ਮਾਈਕਲ ਨੇ ਦੱਸਿਆ ਕਿ ਮੌਜੂਦਾ ਖੋਜ ਤੋਂ ਪਹਿਲਾਂ ਕਸਰਤ ਅਤੇ ਸੰਤੁਲਿਤ ਖ਼ੁਰਾਕ ਹੀ ਦਿਲ ਵਾਸਤੇ ਵਧੀਆ ਮੰਨੇ ਗਏ ਸਨ ਪਰ ਹੁਣ ਹਾਸੇ ਦਾ ਦਿਲ ਉੱਤੇ ਅਸਰ ਵੇਖ ਕੇ ਹਰ ਕਿਸੇ ਨੂੰ ਖੁੱਲ ਕੇ ਹੱਸਣ ਲਈ ਵੀ ਪਰਚੀ ਉੱਤੇ ਦਵਾਈ ਵਾਂਗ ਲਿਖ ਕੇ ਦੇਣਾ ਪਵੇਗਾ। ਨਕਲੀ ਹਾਸਾ ਵਧੀਆ ਅਸਰ ਨਹੀਂ ਵਿਖਾਉਂਦਾ ਬਲਕਿ ਖਿੜਖਿੜਾ ਕੇ ਹੱਸਣ ਨਾਲ ਹੀ ਵਧੀਆ ਅਸਰ ਦਿਸਦੇ ਹਨ। ਅੱਜ ਕੱਲ ਦੇ ਮਾਹੌਲ ਵਿਚ ਮੁਸਕੁਰਾਹਟ ਤੱਕ ਹੀ ਲੋਕ ਸੀਮਤ ਹੋ ਕੇ ਰਹਿ ਗਏ ਹਨ ਜਦਕਿ ਖਿੜਖਿੜਾ ਕੇ ਹੱਸਣ ਵਾਲੇ ਨੂੰ ਉਜੱਡ ਕਿਹਾ ਜਾਣ ਲੱਗ ਪਿਆ ਹੈ।

ਡਾ. ਮਿਲਰ ਨੇ ਮੀਡੀਆ ਸਾਹਮਣੇ ਆਪਣੀ ਖੋਜ ਦੀਆਂ ਬਰੀਕੀਆਂ ਰੱਖੀਆਂ ਅਤੇ ਸਮਝਾਇਆ ਕਿ ਕਿਵੇਂ ਹਾਸੇ ਵਾਲੀਆਂ ਫ਼ਿਲਮਾਂ ਜਾਂ ਛੋਟੇ ਪ੍ਰੋਗਰਾਮ ਦੌਰਾਨ ਸਰੀਰ ਅੰਦਰ ਖਿੜਖਿੜਾ ਕੇ ਹੱਸਣ ਨਾਲ ਲਹੂ ਦੀਆਂ ਨਾੜੀਆਂ ਵੀ ਸਿਹਤਮੰਦ ਹੋ ਜਾਂਦੀਆਂ ਹਨ। ਦਿਲ ਨੂੰ ਵਲੂੰਧਰ ਦੇਣ ਵਾਲੇ ਹਾਦਸੇ ਜਾਂ ਫ਼ਿਲਮਾਂ ਵੇਖਣ ਨਾਲ ਲਹੂ ਦੀਆਂ ਨਾੜੀਆਂ 30 ਤੋਂ 50 ਫੀਸਦੀ ਤੱਕ ਸੁੰਗੜੀਆਂ ਹੋਈਆਂ ਲੱਭੀਆਂ। ਇਸ ਦੇ ਉਲਟ, ਖਿੜਖਿੜਾ ਕੇ ਹੱਸਣ ਬਾਅਦ ਨਸਾਂ ਪੂਰੀ ਤਰ੍ਹਾਂ ਖੁੱਲ ਗਈਆਂ।

ਕਮਾਲ ਤਾਂ ਇਹ ਵੇਖਿਆ ਗਿਆ ਕਿ ਰੋਣ ਤੋਂ ਬਾਅਦ ਜਦੋਂ ਉਨ੍ਹਾਂ ਸਾਰਿਆਂ ਨੂੰ ਖੁੱਲ ਕੇ ਹਸਾਇਆ ਗਿਆ ਤਾਂ ਸੁੰਗੜੀਆਂ ਹੋਈਆਂ ਨਾੜੀਆਂ ਝੱਟ ਫੈਲ ਗਈਆਂ। ਡਾ. ਮਿਲਰ ਨੇ ਇਹ ਵੀ ਸਪਸ਼ਟ ਕੀਤਾ ਕਿ ਸੁੰਗੜੀਆਂ ਹੋਈਆਂ ਨਾੜੀਆਂ ਅੰਦਰ ਲਗਭਗ ਇੱਕ ਘੰਟੇ ਤੱਕ ਲਹੂ ਦਾ ਵਹਾਓ ਘਟਿਆ ਰਹਿੰਦਾ ਹੈ। ਯਾਨੀ ਰੋਣ ਨਾਲ ਜਾਂ ਤਣਾਓ ਨਾਲ ਹਾਰਟ ਅਟੈਕ ਦਾ ਖ਼ਤਰਾ ਕਈ ਗੁਣਾ ਵੱਧ ਜਾਂਦਾ ਹੈ। ਦੂਜੇ ਪਾਸੇ ਖਿੜਖਿੜਾ ਕੇ ਹੱਸਣ ਨਾਲ ਖੁੱਲੀਆਂ ਨਾੜੀਆਂ 24 ਘੰਟਿਆਂ ਤੱਕ ਵੀ ਬਥੇਰਿਆਂ ਵਿਚ ਖੁੱਲੀਆਂ ਹੋਈਆਂ ਹੀ ਲੱਭੀਆਂ। ਇਹ ਅਸਰ ਸਟੈਟਿਨ ਦਵਾਈਆਂ ਜਾਂ ਤਗੜੀ ਕਸਰਤ ਜਿੰਨਾ ਹੀ ਵਧੀਆ ਲੱਭਿਆ। ਫ਼ਰਕ ਸਿਰਫ਼ ਏਨਾ ਸੀ ਕਿ ਕਸਰਤ ਪੂਰੀ ਇੱਕ ਘੰਟੇ ਦੀ ਕੀਤੀ ਗਈ ਸੀ ਤੇ ਹੱਸਿਆ ਸਿਰਫ਼ 10 ਤੋਂ 15 ਮਿੰਟ ਹੀ ਗਿਆ ਸੀ। ਅਸਰ ਇੱਕੋ ਜਿੰਨਾ ਵਧੀਆ ਸੀ।

ਫਿਨਲੈਂਡ ਦੀ ਯੂਨੀਵਰਸਿਟੀ ਦੇ ਡਾ. ਟੀਅ ਲਾਲੂਕਾ ਨੇ ਇੱਕ ਵੱਖ ਖੋਜ ਰਾਹੀਂ ਸਪਸ਼ਟ ਕੀਤਾ ਸੀ ਕਿ ਹਰ ਰੋਜ਼ ਤਿੰਨ ਘੰਟੇ ਓਵਰਟਾਈਮ ਕੰਮ ਕਰਨ ਨਾਲ ਦਿਲ ਦੇ ਰੋਗ ਅਤੇ ਹਾਰਟ ਅਟੈਕ ਦਾ ਖ਼ਤਰਾ ਚਾਰ ਗੁਣਾ ਵੱਧ ਹੋ ਜਾਂਦਾ ਹੈ। ਇਟਲੀ ਦੇ ਪੀਸਾ ਦੇ ਇੰਸਟੀਚਿਊਟ ਔਫ਼ ਕਲਿਨੀਕਲ ਫ਼ਿਜ਼ਿਓਲੋਜੀ ਦੇ ਡਾ. ਫਰੈਂਕੋ ਬੋਨਾਗਾਈਡੀ ਨੇ 228 ਉਨ੍ਹਾਂ ਲੋਕਾਂ ਉੱਤੇ ਖੋਜ ਕੀਤੀ ਜਿਨ੍ਹਾਂ ਨੂੰ ਓਵਰਟਾਈਮ ਸਦਕਾ ਹਾਰਟ ਅਟੈਕ ਹੋ ਚੁੱਕਿਆ ਸੀ। ਇਨ੍ਹਾਂ ਮਰੀਜ਼ਾਂ ਦਾ 10 ਸਾਲ ਲਗਾਤਾਰ ਖੋਜ ਅਧੀਨ ਚੈਕਅੱਪ ਕੀਤਾ ਜਾਂਦਾ ਰਿਹਾ। ਇਨ੍ਹਾਂ ਵਿੱਚੋਂ ਜਿਹੜੇ ਹਰ ਰੋਜ਼ ਕੁੱਝ ਚਿਰ ਰੱਜ ਕੇ ਹੱਸਦੇ ਰਹਿੰਦੇ ਸਨ, ਉਨ੍ਹਾਂ ਵਿੱਚੋਂ 78.5 ਫੀਸਦੀ ਲੋਕਾਂ ਨੂੰ ਦੁਬਾਰਾ ਦਿਲ ਦੇ ਰੋਗ ਨਹੀਂ ਹੋਏ, ਜਦਕਿ ਘਬਰਾਹਟ ਵਿਚ ਰਹਿੰਦੇ ਲੋਕਾਂ ਵਿੱਚੋਂ 57.4 ਫੀਸਦੀ ਨੂੰ ਜਾਂ ਤਾਂ ਦੁਬਾਰਾ ਹਾਰਟ ਅਟੈਕ ਹੋ ਗਿਆ ਜਾਂ ਲਗਾਤਾਰ ਛਾਤੀ ਵਿਚ ਪੀੜ ਹੁੰਦੀ ਰਹੀ ਜਾਂ ਅਪਰੇਸ਼ਨ ਕਰਵਾਉਣ ਦੀ ਨੌਬਤ ਵੀ ਆਈ।

ਡਾ. ਫਰੈਂਕੋ ਨੇ ਤਾਂ ਇੱਥੋਂ ਤੱਕ ਕਹਿ ਦਿੱਤਾ ਕਿ ਲੋੜੋਂ ਵੱਧ ਖਾਣ ਤੇ ਕਸਰਤ ਨਾ ਕਰਨ ਦੇ ਜਿੰਨੇ ਮਾੜੇ ਅਸਰ ਕੁੱਝ ਸਾਲਾਂ ਬਾਅਦ ਦਿਸਣੇ ਹੁੰਦੇ ਹਨ, ਓਨੇ ਮਾੜੇ ਅਸਰ ਤਣਾਓ ਨਾਲ ਕੁੱਝ ਘੰਟਿਆਂ ਜਾਂ ਦਿਨਾਂ ਵਿਚ ਦਿਸ ਪੈਂਦੇ ਹਨ। ਇਨ੍ਹਾਂ ਮਾੜੇ ਅਸਰਾਂ ਤੋਂ ਬਚਣ ਲਈ ਖਿੜਖਿੜਾ ਕੇ ਕੁੱਝ ਮਿੰਟ ਰੋਜ਼ ਹੱਸਣ ਦੀ ਲੋੜ ਹੁੰਦੀ ਹੈ।

ਅਸਟ੍ਰੇਲੀਆ ਦੇ ਰੋਇਲ ਮੈਲਬੋਰਨ ਹਸਪਤਾਲ ਦੇ ਡਾ. ਬਾਰਬਰਾ ਮਰਫ਼ੀ ਨੇ ਅਸਟ੍ਰੇਲੀਆ ਵਿਚ "ਬੀਟਿੰਗ ਹਾਰਟ ਪ੍ਰਾਬਲਮ" ਪ੍ਰੋਗਰਾਮ ਅਧੀਨ ਲੋਕਾਂ ਦੇ ਅੱਠ ਸੈਸ਼ਨ ਤਿਆਰ ਕੀਤੇ ਜਿਸ ਤਹਿਤ ਦਿਲ ਦੇ ਰੋਗਾਂ (ਹਾਰਟ ਅਟੈਕ ਅਤੇ ਦਿਲ ਦੀ ਹੋ ਚੁੱਕੀ ਸਰਜਰੀ ਵਾਲੇ) ਦੇ ਮਰੀਜ਼ਾਂ ਨੂੰ ਢਹਿੰਦੀ ਕਲਾ ਅਤੇ ਤਣਾਓ ਤੋਂ ਬਾਹਰ ਕੱਢਣ ਲਈ ਰੋਜ਼ ਕੁੱਝ ਮਿੰਟ ਖਿੜਖਿੜਾ ਕੇ ਹੱਸਣਾ ਸਿਖਾਇਆ। ਕੁੱਲ ਚਾਰ ਮਹੀਨਿਆਂ ਬਾਅਦ ਹੀ ਉਨ੍ਹਾਂ ਮਰੀਜ਼ਾਂ ਦੀ ਢਹਿੰਦੀ ਕਲਾ ਬਿਲਕੁਲ ਠੀਕ ਹੋ ਗਈ; ਬੌਧਿਕ ਵਿਕਾਸ ਹੋਇਆ ਲੱਭਿਆ; ਯਾਦਦਾਸ਼ਤ ਦਰੁਸਤ ਹੋਈ; ਢਿੱਡ ਦੁਆਲਿਓਂ ਮੋਟਾਪਾ ਘਟਿਆ ਹੋਇਆ ਲੱਭਿਆ; ਰੋਜ਼ ਦੀ ਸੈਰ ਦਾ ਰੂਟੀਨ ਬੱਝ ਗਿਆ ਅਤੇ ਕੋਲੈਸਟਰੋਲ ਵੀ ਕਾਬੂ ਵਿਚ ਹੋ ਗਿਆ।

ਇੱਕ ਸਾਲ ਬਾਅਦ ਜਦੋਂ ਇਹ ਮਰੀਜ਼ ਦੁਬਾਰਾ ਚੈੱਕਅੱਪ ਕਰਨ ਲਈ ਸੱਦੇ ਗਏ ਤਾਂ ਲਗਭਗ ਸਾਰਿਆਂ ਦੀ ਹੀ ਸਿਹਤ ਪਹਿਲਾਂ ਨਾਲੋਂ ਬਹੁਤ ਬਿਹਤਰ ਹੋਈ ਲੱਭੀ।

ਇਨ੍ਹਾਂ ਸਾਰੀਆਂ ਖੋਜਾਂ ਤੋਂ ਬਾਅਦ ਹੁਣ ਇੱਕ ਗੱਲ ਸਪਸ਼ਟ ਰੂਪ ਵਿਚ ਸਾਹਮਣੇ ਆ ਚੁੱਕੀ ਹੈ ਕਿ ਤਣਾਓ ਸਾਡੀ ਜ਼ਿੰਦਗੀ ਛੋਟੀ ਕਰ ਰਿਹਾ ਹੈ। ਕੰਮ ਕਾਰ ਦੇ ਰੁਝੇਵਿਆਂ ਵਿਚ ਸਾਡਾ ਹਾਸਾ ਗੁਆਚ ਚੁੱਕਿਆ ਹੈ। ਇਸੇ ਲਈ ਦੁਨੀਆ ਦੇ ਚੋਟੀ ਦੇ ਡਾਕਟਰਾਂ ਨੇ ਲੰਮੀ ਤੇ ਸਿਹਤਮੰਦ ਜ਼ਿੰਦਗੀ ਦਾ ਰਾਜ਼ ਦੁਨੀਆ ਦੇ ਸਾਹਮਣੇ ਰੱਖ ਦਿੱਤਾ ਹੈ ਅਤੇ ਉਹ ਹੈ-ਰੋਜ਼ 10 ਤੋਂ 15 ਮਿੰਟ ਖਿੜਖਿੜਾ ਕੇ ਹੱਸਣਾ!

ਫਿਰ ਦੇਰ ਕਾਹਦੀ? ਝਟਪਟ ਸ਼ੀਸ਼ੇ ਸਾਹਮਣੇ ਖੜ੍ਹੇ ਹੋਵੋ ਤੇ ਆਪਣੇ ਖ਼ੂਬਸੂਰਤ ਚਿਹਰੇ ਨੂੰ ਨਿਹਾਰ ਕੇ ਪਿਆਰੀ ਜਿਹੀ ਮੁਸਕਾਨ ਬਿਖੇਰੋ ਅਤੇ ਹੋ ਜਾਓ ਖਿੜਖਿੜਾ ਕੇ ਹੱਸਣਾ ਸ਼ੁਰੂ! ਵੇਖੋ ਕਿੰਨੀ ਪਿਆਰੀ ਜ਼ਿੰਦਗੀ ਤੁਹਾਡੀ ਉਡੀਕ ਕਰਦੀ ਲੱਭੇਗੀ!

ਸਾਰ :-

ਖੋਜ ਇੱਕ ਨਿਰੰਤਰ ਵੱਗਦਾ ਦਰਿਆ ਹੁੰਦਾ ਹੈ। ਹੁਣ ਤੱਕ ਦੀਆਂ ਖੋਜਾਂ ਨੇ ਖਿੜਖਿੜਾ ਕੇ ਹੱਸਣ ਨੂੰ ਬਿਹਤਰੀਨ ਦਵਾਈ ਵਜੋਂ ਸਾਬਤ ਕਰ ਦਿੱਤਾ ਹੈ। ਅਜੇ ਹੋਰ ਖੋਜਾਂ ਜਾਰੀ ਹਨ। ਵੇਖੀਏ ਹੋਰ ਕਿਹੜੇ ਨਵੇਂ ਤੱਥ ਸਾਹਮਣੇ ਆਉਂਦੇ ਹਨ।

*28, ਪ੍ਰੀਤ ਨਗਰ, ਲੋਅਰ ਮਾਲ, ਪਟਿਆਲਾ*

*ਸੰਪਰਕ - 0175-2216783*



# ਆਓ ਜਾਣੀਏ ਵਿਸਾਖੀ ਦੇ ਤਿਉਹਾਰ ਦੀ ਬਹੁਪੱਖੀ ਮਹਾਨਤਾ

*-ਗਗਨਦੀਪ ਕੌਰ ਧਾਲੀਵਾਲ*

ਪੰਜਾਬ ਵਿਚ ਬਹੁਤ ਸਾਰੇ ਤਿਉਹਾਰ, ਮੇਲੇ ਮਨਾਏ ਜਾਂਦੇ ਹਨ ਪਰ ਵਿਸਾਖੀ ਦਾ ਤਿਉਹਾਰ ਉਨ੍ਹਾਂ ਵਿਚੋਂ ਇਕ ਹੈ। ਇਹ 13 ਅਪ੍ਰੈਲ ਨੂੰ ਵਿਸਾਖ ਦੀ ਸੰਗਰਾਂਦ ਵਾਲੇ ਦਿਨ ਮਨਾਇਆ ਜਾਂਦਾ ਹੈ। ਇਸਦਾ ਸੰਬੰਧ ਇਤਿਹਾਸਿਕ,ਧਾਰਮਿਕ ,ਸੱਭਿਆਚਾਰਕ ਆਰਥਿਕ ਪੱਖ ਨਾਲ ਹੈ। ਇਸ ਦੀ ਮਹਾਨਤਾ ਬਹੁਪੱਖੀ ਹੈ । ਜੇਕਰ ਪੰਜਾਬੀ ਵਿਰਸੇ ਦੇ ਤਿਉਹਾਰ ਤੇ ਝਾਤ ਮਾਰੀਏ ਤਾਂ ਪੰਜਾਬੀ ਵਿਰਸੇ ਵਿਚ ਵਿਸਾਖੀ ਦਾ ਤਿਉਹਾਰ ਬਹੁਤ ਵੱਡੀ ਅਹਿਮੀਅਤ ਰੱਖਦਾ ਹੈ। ਵਿਸਾਖੀ ਦੇਸਾਂ ਵਿਦੇਸ਼ਾਂ ਵਿਚ, ਭਾਰਤ ਦੇ ਹੋਰ ਕਈ ਹਿੱਸਿਆਂ ਵਿਚ ਅਤੇ ਸਾਰੇ ਪੰਜਾਬ ਵਿਚ ਬਹੁਤ ਲੋਕਪ੍ਰਿਅ ਹੈ। ਬੇਸ਼ੱਕ ਹੋਰ ਕਈ ਤਿਉਹਾਰ ਹਨ ਪਰ ਵਿਸਾਖੀ ਦੀ ਆਪਣੀ ਵੱਖਰੀ ਹੀ ਪਛਾਣ ਹੈ। ਤਿਉਹਾਰ ਕਿਸੇ ਦੇਸ਼ ਜਾਂ ਕੌਮ ਦਾ ਧਾਰਮਿਕ ਜਾਂ ਇਤਿਹਾਸਕ ਵਿਰਸਾ ਹੁੰਦਾ ਹੈ।

ਵਿਸਾਖੀ ਨਾਮ ਵਸਾਖ ਤੋਂ ਬਣਿਆ ਹੈ। ਪੰਜਾਬ ਅਤੇ ਹਰਿਆਣੇ ਦੇ ਕਿਸਾਨ ਸਰਦੀਆਂ ਦੀ ਫਸਲ ਕੱਟ ਲੈਣ ਤੋਂ ਬਾਅਦ ਨਵੇਂ ਸਾਲ ਦੀਆਂ ਖੁਸ਼ੀਆਂ ਮਨਾਉਂਦੇ ਹਨ। ਇਸ ਲਈ ਵਿਸਾਖੀ ਪੰਜਾਬ ਅਤੇ ਆਸ-ਪਾਸ ਦੇ ਪ੍ਰਦੇਸਾਂ ਦਾ ਸਭ ਤੋਂ ਵੱਡਾ ਤਿਉਹਾਰ ਹੈ।ਇਹ ਖ਼ਰੀਫ਼ ਦੀ ਫਸਲ ਦੇ ਪੱਕਣ ਦੀ ਖੁਸ਼ੀ ਦਾ ਪ੍ਰਤੀਕ ਹੈ।

**ਤਿਉਹਾਰ ਦੇ ਵੱਖ-ਵੱਖ ਨਾਂ**-ਕੇਰਲ ਵਿੱਚ ਇਹ ਤਿਉਹਾਰ ਵਿਸ਼ੁ ਕਹਾਂਦਾ ਹੈ। ਇਸ ਦਿਨ ਨਵੇਂ, ਕੱਪੜੇ ਖਰੀਦੇ ਜਾਂਦੇ ਹਨ, ਆਤਿਸ਼ਬਾਜੀ ਹੁੰਦੀ ਹੈ ਅਤੇ ਵਿਸ਼ੁ ਕਾਨੀ ਸਜਾਈ ਜਾਂਦੀ ਹੈ। ਇਸ ਵਿੱਚ ਫੁੱਲ, ਫਲ, ਅਨਾਜ, ਬਸਤਰ, ਸੋਨਾ ਆਦਿ ਸਜਾਏ ਜਾਂਦੇ ਹਨ ਅਤੇ ਸੁਬ੍ਹਾ ਜਲਦੀ ਇਸ ਦੇ ਦਰਸ਼ਨ ਕੀਤੇ ਜਾਂਦੇ ਹਨ। ਇਸ ਦਰਸ਼ਨ ਨਾਲ ਨਵੇਂ ਸਾਲ ਵਿੱਚ ਸੁੱਖ-ਸਮ੍ਰਿੱਧੀ ਦੀ ਕਾਮਨਾ ਕੀਤੀ ਜਾਂਦੀ ਹੈ। ਬੰਗਾਲ ਵਿੱਚ ਇਹ ਤਿਉਹਾਰ ਨਵ ਵਰਸ਼ ਦੇ ਨਾਮ ਨਾਲ ਮਨਾਂਦੇ ਹਨ।

**ਸਭਿਆਚਾਰਕ ਮਹੱਤਤਾ**- ਇਹ ਤਿਉਹਾਰ ਹਾੜੀ ਦੀ ਫਸਲ (ਭਾਵ ਕਣਕ) ਪੱਕਣ ਦੀ ਖ਼ੁਸ਼ੀ ਵਿਚ ਮਨਾਇਆ ਜਾਂਦਾ ਹੈ। ਇਸ ਨੂੰ ਕਿਸਾਨਾਂ ਦਾ ਮੇਲਾ' ਵੀ ਕਿਹਾ ਜਾਂਦਾ ਹੈ। ਇਸ ਦਿਨ ਕਿਸਾਨ ਖ਼ੁਸ਼ੀਆਂ ਮਨਾਉਂਦੇ, ਭੰਗੜੇ ਪਾਉਂਦੇ ਤੇ ਮੇਲੇ ਮਨਾਉਂਦੇ ਹਨ।

ਵਿਸਾਖੀ ਦਾ ਤਿਓਹਾਰ ਪੰਜਾਬ ਲਈ ਸਿਰਫ ਧਾਰਮਿਕ ਅਹਿਮੀਅਤ ਹੀ ਨਹੀਂ ਰੱਖਦਾ ਸਗੋਂ ਇਸ ਦੀ ਆਰਥਿਕ ਤੌਰ 'ਤੇ ਵੀ ਕਾਫੀ ਅਹਿਮੀਅਤ ਹੈ।

**ਆਰਥਿਕ ਮਹੱਤਤਾ**- ਆਰਥਿਕ ਪੱਖ ਵਿਚਾਰੀਏ ਤਾਂ ਸਾਡੇ ਜਿਹਨ ਵਿਚ ਸ਼ਰਬਤੀ ਦਾਣਿਆਂ ਨਾਲ ਲੱਦੀਆਂ ਕਣਕਾਂ ਝੂਮਦੀਆਂ ਦਿਸਦੀਆਂ ਹਨ। ਕਿਸਾਨ ਦੀ ਛੇ ਮਹੀਨਿਆਂ ਦੀ ਮਿਹਨਤ ਨਾਲ ਪੁੱਤਾਂ ਵਾਂਗ ਪਾਲੀਆਂ ਇਹ ਕਣਕਾਂ ਕਟਾਈ ਲਈ ਤਿਆਰ ਹੁੰਦੀਆਂ ਹਨ। ਕਿਸਾਨ ਦੀਆਂ ਅੱਖਾਂ ਵਿਚ ਸਜੋਏ ਉਦਾਸ ਜਿਹੇ ਖੁਸ਼ੀਆਂ ਭਰੇ ਸੁਪਨੇ ਪੂਰੇ ਹੋਣ ਦਾ ਵੇਲਾ ਆ ਗਿਆ ਹੁੰਦਾ ਹੈ। ਮਸ਼ੀਨੀ ਯੁੱਗ ਕਰਕੇ ਕਣਕਾਂ ਦੀ ਕਟਾਈ-ਗਹਾਈ ਸਿਰਫ ਕੁਝ ਦਿਨਾਂ ਵਿਚ ਹੀ ਪੂਰੀ ਹੋ ਜਾਂਦੀ ਹੈ। ਕਈ ਵਾਰ ਕਿਸਾਨ ਆੜ੍ਹਤੀਆਂ ਨਾਲ ਹਿਸਾਬ ਕਰਕੇ ਖਾਲੀ ਪੱਲਾ ਝਾੜਦਾ ਘਰ ਆ ਜਾਂਦਾ ਹੈ। ਸਾਰੇ ਦੇਸ਼ ਦਾ ਢਿੱਡ ਭਰਨ ਵਾਲਾ ਆਪਣੇ ਬੱਚਿਆਂ ਦਾ ਢਿੱਡ ਵੀ ਨਹੀਂ ਭਰ ਸਕਦਾ। ਕਰਜਾਈ ਹੁੰਦੇ ਦੇ ਵੀ ਪੈਰ ਢੋਲ ਦੇ ਡਗੇ ਤੇ ਥਿਰਕਣ ਲੱਗਦੇ ਹਨ ਅਤੇ ਹਾਣੀਆਂ ਨਾਲ ਭੰਗੜੇ ਅਤੇ ਬੋਲੀਆਂ ਪਾ ਕੇ ਗ਼ਮਾਂ ਨੂੰ ਭੁਲਾ ਕੇ ਖੁਸ਼ੀਆਂ ਮਨਾਉਣ ਦੀ ਕੋਸ਼ਿਸ਼ ਕਰਦਾ ਹੈ।

ਇਸ ਦਿਨ ਹੀ ਪੰਜਾਬ ਵਿਚ ਰਸਮੀ ਤੌਰ 'ਤੇ ਕਣਕ ਦੀ ਵਾਢੀ ਸ਼ੁਰੂ ਹੁੰਦੀ ਹੈ। ਖੇਤਾਂ ਵਿੱਚ ਸੋਨੇ ਰੰਗੀਆਂ, ਲਹਿਰਾਉਂਦੀਆਂ, ਪੱਕੀਆਂ ਕਣਕਾਂ ਦੇਖ ਕੇ ਕਿਸਾਨ ਆਪਣੀ ਮਿਹਨਤ ਦੇ ਮੁੱਲ ਨੂੰ ਪੈਂਦਾ ਦੇਖਦੇ ਹਨ।

"ਆਈ ਵਿਸਾਖੀ ਆਈ ਵਿਸਾਖੀ,
ਖੁਸ਼ੀਆਂ ਨਾਲ ਲਿਆਈ ਵਿਸਾਖੀ"

ਪੰਜਾਬੀ ਕਵੀ ਧਨੀ ਰਾਮ ਚਾਤ੍ਰਿਕ ਨੇ 'ਵਿਸਾਖੀ ਦਾ ਮੇਲਾ' ਕਵਿਤਾ ਵਿੱਚ ਪੰਜਾਬ ਦੀਆਂ ਫ਼ਸਲਾਂ ਅਤੇ ਸੱਭਿਆਚਾਰ ਦੇ ਰੰਗ ਨੂੰ ਇੰਝ ਬਿਆਨ ਕੀਤਾ ਹੈ।

ਤੂੜੀ ਤੰਦ ਸਾਂਭ ਹਾੜੀ ਵੇਚ ਵੱਟ ਕੇ,
ਲੰਬੜਾਂ ਤੇ ਸ਼ਾਹਾਂ ਦਾ ਹਿਸਾਬ ਕੱਟ ਕੇ,
ਸੰਮਾਂ ਵਾਲੀ ਡਾਗਾਂ ਉੱਤੇ ਤੇਲ ਲਾਇਕੇ,
ਕੱਛੇਮਾਰ ਵੰਝਲੀ ਅਨੰਦ ਛਾ ਗਿਆ, ।

ਵਿਸਾਖੀ ਦਾ ਤਿਉਹਾਰ ਕੇਵਲ ਪੰਜਾਬ 'ਚ ਹੀ ਨਹੀਂ ਸਗੋਂ

ਦੇਸ਼ਾਂ ਵਿਦੇਸ਼ਾਂ 'ਚ ਵੱਡੇ ਪੱਧਰ 'ਤੇ ਮਨਾਇਆ ਜਾਂਦਾ ਹੈ।ਇਸ ਦਿਨ ਪੰਜਾਬ ਦੇ ਵੱਖ-ਵੱਖ ਇਲਾਕਿਆ 'ਚ ਮੇਲੇ ਲੱਗਦੇ ਹਨ ਅਤੇ ਅਤੇ ਲੋਕ ਖੁਸ਼ੀ-ਖੁਸ਼ੀ ਆਪਣੇ ਪਰਿਵਾਰ ਸਮੇਤ ਇਹਨਾਂ ਮੇਲਿਆਂ ਦਾ ਅਨੰਦ ਮਾਣਦੇ ਹਨ।ਇਸ ਦਿਨ ਪੰਜਾਬ ਦਾ ਪਰੰਪਰਾਗਤ ਨਾਚ ਭੰਗੜਾ ਅਤੇ ਗਿੱਧਾ ਕੀਤਾ ਜਾਂਦਾ ਹੈ।

**ਧਾਰਮਿਕ ਮਹੱਤਤਾ**- ਇਸ ਦਿਨ 13 ਅਪ੍ਰੈਲ 1699 ਈ. ਨੂੰ ਦਸਵੇਂ ਗੁਰੂ ਗੋਬਿੰਦ ਸਿੰਘ ਜੀ ਨੇ ਖਾਲਸਾ ਪੰਥ ਦੀ ਸਥਾਪਨਾ ਕੀਤੀ।1699 ਵਿਚ ਵਿਸਾਖੀ ਵਾਲੇ ਦਿਨ ਗੁਰੂ ਗੋਬਿੰਦ ਸਿੰਘ ਜੀ ਨੇ ਅਨੰਦਪੁਰ ਸਾਹਿਬ ਵਿਚ ਇਕ ਮਹਾਨ ਸਭਾ ਬੁਲਾਈ ਸੀ, ਇਸ ਸਭਾ ਵਿਚ ਵੱਖ-ਵੱਖ ਥਾਵਾਂ ਤੋਂ ਲਗਭਗ 80 ਹਜ਼ਾਰ ਸਿੱਖ ਇਕੱਠੇ ਹੋਏ। ਜਦੋਂ ਸਭਾ ਸ਼ੁਰੂ ਹੋਈ ਤਾਂ ਗੁਰੂ ਸਾਹਿਬ ਨੇ ਮਿਆਨ ਵਿਚੋਂ ਤਲਵਾਰ ਕੱਢਦੇ ਹੋਏ ਕਿਹਾ, ਹੈ ਕੋਈ ਅਜਿਹਾ ਸਿੱਖ ਜੋ ਧਰਮ ਲਈ ਆਪਣੇ ਪ੍ਰਾਣਾਂ ਦਾ ਬਲਿਦਾਨ ਦੇ ਸਕੇ। ਇਹ ਸੁਣ ਕੇ ਸਭਾ ਸ਼ਾਂਤ ਹੋ ਗਈ ਅਤੇ ਪੰਜ ਸਿੱਖ ਵਾਰੋ ਵਾਰੀ ਉੱਠੇ ਅਤੇ ਉਹਨਾਂ ਨੇ ਗੁਰੂ ਸਾਹਿਬ ਨੂੰ ਆਪਣਾ ਆਪ ਸੌਂਪ ਦਿੱਤਾ।

ਗੁਰੂ ਸਾਹਿਬ ਨੇ ਉਹਨਾਂ ਪੰਜਾ ਸਿੰਘਾਂ ਨੂੰ ਅੰਮ੍ਰਿਤ ਛਕਾ ਕੇ ਪੰਜ ਪਿਆਰਿਆਂ ਦੀ ਪਦਵੀ ਦਿੱਤੀ ਅਤੇ ਬਾਅਦ ਵਿਚ ਉਹਨਾਂ ਪਾਸੋਂ ਆਪ ਅੰਮ੍ਰਿਤ ਛਕਿਆ। ਖਾਲਸੇ ਦੀ ਸਥਾਪਨਾ ਕਰ ਕੇ ਗੁਰੂ ਸਾਹਿਬ ਨੇ ਇਕ ਨਵਾਂ ਪੰਥ ਸਿਰਜਿਆ ਅਤੇ ਜਾਤ-ਪਾਤ, ਰੰਗ-ਭੇਦ ਆਦਿ ਦੇ ਵਿਤਕਰੇ ਨੂੰ ਖਤਮ ਕਰ ਦਿੱਤਾ। ਗੁਰੂ ਸਾਹਿਬ ਨੇ ਅੰਮ੍ਰਿਤ ਛਕਾਉਣ ਤੋਂ ਬਾਅਦ ਮਰਦਾਂ ਦੇ ਨਾਂਅ ਪਿੱਛੇ 'ਸਿੰਘ' ਅਤੇ ਔਰਤਾਂ ਦੇ ਨਾਂਅ ਪਿੱਛੇ 'ਕੌਰ' ਲਗਾਉਣ ਦਾ ਹੁਕਮ ਦਿੱਤਾ। ਅੰਮ੍ਰਿਤ ਛਕਾਉਣ ਤੋਂ ਬਾਅਦ ਕੇਸ, ਕੰਘਾ, ਕੜਾ, ਕਿਰਪਾਨ ਅਤੇ ਕਛਹਿਰਾ ਹਰ ਸਿੱਖ ਦੀ ਪੋਸ਼ਾਕ ਦਾ ਜ਼ਰੂਰੀ ਹਿੱਸਾ ਬਣ ਗਿਆ। ਇਸ ਦਿਨ ਲੋਕ ਗੁਰੂ ਘਰਾਂ 'ਚ ਮੱਥਾ ਟੇਕਦੇ ਹਨ ਅਤੇ ਗੁਰੂ ਸਾਹਿਬ ਜੀ ਦਾ ਆਸ਼ੀਰਵਾਦ ਪ੍ਰਾਪਤ ਕਰਦੇ ਹਨ। ਪੰਜਾਬ ਦੇ ਵੱਖ-ਵੱਖ ਗੁਰੂ ਘਰਾਂ 'ਚ ਧਾਰਮਿਕ ਸਮਾਗਮ ਅਤੇ ਨਗਰ ਕੀਰਤਨ ਵੀ ਸਜਾਏ ਜਾਂਦੇ ਹਨ। ਜਿਸ 'ਚ ਵੱਡੀ ਗਿਣਤੀ 'ਚ ਸੰਗਤਾਂ ਸ਼ਿਰਕਤ ਕਰਦੀਆਂ ਹਨ। ਤੁਹਾਨੂੰ ਦੱਸ ਦੇਈਏ ਕਿ ਇਸ ਦਿਨ ਦਸਤਾਰ ਦਿਵਸ ਵੀ ਮਨਾਇਆ ਜਾਂਦਾ ਹੈ।

**ਇਤਿਹਾਸਕ ਮਹੱਤਤਾ**-13 ਅਪ੍ਰੈਲ 1919 ਦੀ ਵਿਸਾਖੀ ਨੂੰ ਜਲਿਆਂਵਾਲੇ ਬਾਗ ਅੰਮ੍ਰਿਤਸਰ ਵਿਖੇ ਇਕੱਠੇ ਹੋਏ ਨਿਹੱਥੇ ਭਾਰਤੀਆਂ ਨੂੰ ਜਨਰਲ ਡਾਇਰ ਨੇ ਗੋਲੀਆਂ ਨਾਲ ਭੁੰਨ ਦਿੱਤਾ ਸੀ। ਇਸ ਸਾਕੇ ਵਿਚ ਲਗਭਗ 20,000 ਲੋਕ ਮਾਰੇ ਗਏ ਸਨ, ਜਿਨ੍ਹਾਂ ਵਿਚ ਬੱਚੇ, ਔਰਤਾਂ, ਬਜ਼ੁਰਗ ਆਦਿ ਸ਼ਾਮਿਲ ਸਨ।

ਇਸ ਦਿਨ ਮੁੱਖ ਕੰਮ-

ਇਸ ਦਿਨ ਪੰਜਾਬ ਦਾ ਪਰੰਪਰਾਗਤ ਨਾਚ ਭੰਗੜਾ ਅਤੇ ਗਿੱਧਾ ਪਾਇਆ ਜਾਂਦਾ ਹੈ।

ਸ਼ਾਮ ਨੂੰ ਅੱਗ ਦੇ ਆਸ-ਪਾਸ ਇੱਕਠੇ ਹੋ ਕੇ ਲੋਕ ਨਵੀਂ ਫਸਲ ਦੀਆਂ ਖੁਸ਼ੀਆਂ ਮਨਾਉਂਦੇ ਹਨ।

ਹਿੰਦੂਆਂ ਲਈ ਇਹ ਤਿਉਹਾਰ ਨਵਵਰਸ਼ ਦੀ ਸ਼ੁਰੂਆਤ ਹੈ। ਹਿੰਦੂ ਇਸਨੂੰ ਇਸ਼ਨਾਨ, ਭੋਗ ਲਗਾ ਕੇ ਅਤੇ ਪੂਜਾ ਕਰ ਕੇ ਮਨਾਉਂਦੇ ਹਨ। ਅਜਿਹਾ ਮੰਨਿਆ ਜਾਂਦਾ ਹੈ ਕਿ ਹਜਾਰਾਂ ਸਾਲ ਪਹਿਲਾਂ ਦੇਵੀ ਗੰਗਾ ਇਸ ਦਿਨ ਧਰਤੀ ਉੱਤੇ ਉਤਰੀ ਸੀ। ਉਨ੍ਹਾਂ ਦੇ ਸਨਮਾਨ ਵਿੱਚ ਹਿੰਦੂ ਧਰਮਾਵਲੰਬੀ ਪਾਰੰਪਰਕ ਪਵਿੱਤਰ ਇਸਨਾਨ ਲਈ ਗੰਗਾ ਕੰਡੇ ਇਕੱਠੇ ਹੁੰਦੇ ਹਨ।

**ਮੇਲੇ ਦੀਆਂ ਰੌਣਕਾਂ** - ਇਸ ਦਿਨ ਥਾਂ-ਥਾਂ 'ਤੇ ਮੇਲੇ ਲਗਦੇ ਹਨ। ਮੇਲੇ ਵਿਚ ਬਹੁਤ ਭੀੜ ਹੁੰਦੀ ਹੈ। ਕਈ ਤਰ੍ਹਾਂ ਦੀਆਂ ਦੁਕਾਨਾਂ ਸਜੀਆਂ ਹੁੰਦੀਆਂ ਹਨ। ਖ਼ਾਸ ਤੌਰ ਤੇ ਸ੍ਰੀ ਅਨੰਦਪੁਰ ਸਾਹਿਬ ਵਿਚ ਵਿਸਾਖੀ ਦੇ ਮੇਲੇ ਦੀਆਂ ਰੌਣਕਾਂ ਬਹੁਤ ਜਿਆਦਾ ਹੁੰਦੀਆਂ ਹਨ।ਇਸ ਦਿਨ ਲੋਕ ਮਠਿਆਈਆਂ ਵੀ ਖਰੀਦਦੇ ਹਨ।

**ਦੀਵਾਨ ਲੱਗਣੇ** - ਇਸ ਦਿਨ ਗੁਰਦੁਆਰਿਆਂ ਵਿਚ ਭਾਰੀ ਦੀਵਾਨ ਲਗਦੇ ਹਨ। ਢਾਡੀ ਸਿੰਘ ਯੋਧਿਆਂ ਦੀਆਂ ਵਾਰਾਂ ਗਾਉਂਦੇ ਹਨ। ਇਸ ਮੌਕੇ 'ਤੇ ਨੇਤਾ ਵੀ ਆਪਣੀਆਂ ਰਾਜਨੀਤਕ ਕਾਨਫ਼ਰੰਸਾਂ ਕਰਦੇ ਹਨ, ਭਾਸ਼ਣ ਦਿੰਦੇ ਹਨ। ਅੱਜ-ਕੱਲ੍ਹ ਦੇ ਮੇਲੇ, ਤਿਉਹਾਰ ਤਾਂ ਸਿਆਸਤ ਦੀ ਭੇਟ ਚੜ੍ਹੇ ਹੋਏ ਹਨ।

**ਬਿਕਰਮੀ ਸੰਮਤ ਦੀ ਸ਼ੁਰੂਆਤ**- ਇਸ ਦਿਨ ਦੀ ਖ਼ਾਸ ਤੇ ਮਹੱਤਵਪੂਰਨ ਵਿਸ਼ੇਸ਼ਤਾ ਇਹ ਵੀ ਹੈ ਕਿ ਇਸ ਦਿਨ ਬਿਕਰਮੀ ਸੰਮਤ ਸ਼ੁਰੂ ਹੁੰਦਾ ਹੈ। ਖ਼ਾਲਸਾ ਸੰਮਤ ਵਿਚ ਇਸ ਨੂੰ ਸਾਲ ਦਾ ਪਹਿਲਾ ਮਹੀਨਾ ਗਿਣਿਆ ਗਿਆ ਹੈ। ਇਸ ਦੇ ਨਾਲ ਗਰਮੀ ਦੀ ਰੁੱਤ ਅਰੰਭ ਹੋ ਜਾਂਦੀ ਹੈ।

ਆਓ ਅਸੀਂ ਪ੍ਰਣ ਕਰੀਏ ਕਿ ਰਲ ਮਿਲਕੇ ਪਿਆਰ ਨਾਲ ਦੁੱਖ-ਸੁੱਖ ਸਾਂਝੇ ਕਰੀਏ ਤਾਂ ਜੋ ਤਿਉਹਾਰ ਦੀ ਖੁਸ਼ੀ ਆਪਣਿਆਂ ਦੇ ਸੰਗ ਦੂਣੀ ਚੌਣੀ ਹੋ ਜਾਵੇ। ਵਿਸਾਖੀ ਦਾ ਤਿਉਹਾਰ ਗਿੱਧੇ ਅਤੇ ਭੰਗੜੇ ਤੋਂ ਬਿਨਾਂ ਅਧੂਰਾ ਮੰਨਿਆਂ ਜਾਂਦਾ ਹੈ। ਇਹ ਤਿਉਹਾਰ ਸਾਨੂੰ ਯਾਦ ਕਰਵਾਈ ਰੱਖਦੇ ਹਨ ਕਿ ਸਾਡਾ ਪੁਰਾਤਣ ਵਿਰਸਾ ਕਿਹੋ ਜਿਹਾ ਸੀ। ਅਸੀਂ ਉਨਾਂ ਸਮਿਆਂ ਨੂੰ ਯਾਦ ਰੱਖੀਏ, ਕਿਤੇ ਅਸੀਂ ਤੇਜ਼ ਰਫਤਾਰ ਜ਼ਿੰਦਗੀ ਵਿਚ ਆਪਸੀ ਭਾਈਚਾਰਾ, ਮਿਲਵਰਤਨ ਤੇ ਅਪਨਤ ਨੂੰ ਭੁਲਾ ਨਾ ਦੇਈਏ।ਰੱਬ ਅੱਗੇ ਇਹੋ ਅਰਦਾਸ ਹੈ ਕਿ ਆਉਣ ਵਾਲੇ ਸਮੇਂ ਵਿਚ ਵੀ ਇਸੇ ਤਰਾਂ ਵਿਸਾਖੀ ਦੇ ਮੇਲੇ ਲੱਗਦੇ ਰਹਿਣ ਤੇ ਗਿੱਧੇ ਤੇ ਭੰਗੜੇ ਪੈਂਦੇ ਰਹਿਣ।

ਅਸਿਸਟੈਂਟ ਪ੍ਰੋਫੈਸਰ, ਕੁਰੜ ਬਰਨਾਲਾ ।
ਮਾਤਾ ਗੁਰਦੇਵ ਕੌਰ ਮੈਮੋਰੀਅਲ ਐਜੁਕੇਸਨਲ ਕਾਲਜ
ਬਰੇਟਾ ।

# ਮਾਤ-ਭਾਸ਼ਾ ਦੀ ਸਿੱਖਿਆ ਕਿਉਂ ਜ਼ਰੂਰੀ?



-ਪ੍ਰਕਾਸ਼ ਸਿੰਘ ਗਿੱਲ

ਦੋਸਤੋ ਜਦੋਂ ਤੱਕ ਸਾਡੇ ਜੀਵਨ ਦਾ ਕੋਈ ਉਦੇਸ਼ ਨਹੀਂ ਹੋਵੇਗਾ ਉਦੋਂ ਤੱਕ ਅਸੀਂ ਆਪਣੇ ਜੀਵਨ ਦਾ ਨਿਸ਼ਾਨਾ ਵੀ ਹਾਸਲ ਨਹੀਂ ਕਰ ਸਕਦੇ। ਬੱਚਾ ਹੋਵੇ ਜਾਂ ਨੌਜਵਾਨ ਜਦ ਤਕ ਉਸ ਨੇ ਆਪਣੇ ਜੀਵਨ ਦਾ ਕੋਈ ਟੀਚਾ ਨਿਰਧਾਰਤ ਨਹੀਂ ਕੀਤਾ ਹੁੰਦਾ। ਤਦ ਤੱਕ ਉਸ ਨੂੰ ਜੀਵਨ ਵਿੱਚ ਸਫ਼ਲਤਾ ਨਹੀਂ ਮਿਲਦੀ।

ਇਸ ਲਈ ਸਾਨੂੰ ਸਿੱਖਿਆ ਦੇ ਖੇਤਰ ਵਿੱਚ ਆਪਣੇ ਉਦੇਸ਼ ਨਿਰਧਾਰਤ ਕਰਨੇ ਪੈਣਗੇ। ਇਹ ਇਸ ਕਰਕੇ ਜ਼ਰੂਰੀ ਹੈ ਕਿ ਵਿਦਿਆਰਥੀਆਂ ਦੀ ਸਫ਼ਲਤਾ ਉਸਦੇ ਪੂਰਵ ਨਿਰਧਾਰਤ ਕੀਤੇ ਗਏ ਉਦੇਸ਼ ਤੇ ਨਿਰਭਰ ਕਰਦੀ ਹੈ। ਜੇਕਰ ਗੱਲ ਕਰੀਏ ਮਾਤ ਭਾਸ਼ਾ ਦੇ ਸਿੱਖਿਆ ਦੇ ਉਦੇਸ਼ਾਂ ਬਾਰੇ ਤਾਂ ਇਸ ਦਾ ਮੂਲ ਉਦੇਸ਼ ਬੱਚਿਆਂ ਦੀ ਜਾਣਕਾਰੀ ਵਿੱਚ ਵਾਧਾ ਕਰਨਾ ਹੁੰਦਾ ਹੈ। ਉਹਨਾਂ ਦੇ ਵਿਚਾਰਾਂ ਦੇ ਪ੍ਰਗਟਾਅ ਵਿੱਚ ਵਾਧਾ ਲਿਆਉਣਾ। ਉਹਨਾਂ ਵਿੱਚ ਪੜ੍ਹਨ ਦੀ ਰੁਚੀ ਨੂੰ ਜਾਗ੍ਰਿਤ ਕਰਨ ਦੇ ਨਾਲ-ਨਾਲ ਭਾਸ਼ਾ ਯੋਗਤਾ ਵਧਾਉਣਾ।

ਮਾਤ-ਭਾਸ਼ਾ ਦੀ ਸਿੱਖਿਆ ਰਾਹੀਂ ਬੱਚਿਆਂ ਨੂੰ ਭਾਸ਼ਾ ਸਮਝਣਯੋਗ ਬਣਾਉਣਾ ਤੇ ਲਿਖਤੀ ਭਾਸ਼ਾ ਨੂੰ ਪੜ੍ਹ ਸਕਣ ਦੀ ਯੋਗਤਾ ਵਿੱਚ ਵਾਧਾ ਕਰਨਾ ਹੈ। ਇਸ ਤੋਂ ਇਲਾਵਾ ਵਿਚਾਰਾਂ ਦੇ ਪ੍ਰਗਟਾਵੇ ਨੂੰ ਵਿਸਤਾਰ ਰੂਪ ਦੇਣਾ ਤੇ ਉਹਨਾਂ ਦੀਆਂ ਮੌਲਿਕ ਭਾਵਨਾਵਾਂ ਨੂੰ ਲਿਖ ਕੇ ਬੋਲ ਕੇ ਪ੍ਰਗਟਾਉਣ ਵਿੱਚ ਸਮਰੱਥਵਾਨ ਬਣਾਉਣਾ ਸ਼ਾਮਲ ਹੈ।

ਜੇਕਰ ਵੇਖਿਆ ਜਾਵੇ ਤਾਂ ਹਰੇਕ ਵਿਅਕਤੀ ਦੇ ਵਿਚਾਰ ਉਸ ਦੀ ਨਿੱਜੀ ਸੋਚ ਦੀ ਉਪਜ ਹਨ ਜਾਂ ਫੇਰ ਉਸ ਵੱਲੋਂ ਆਪਣੇ ਆਲੇ-ਦੁਆਲੇ ਤੋਂ ਗ੍ਰਹਿਣ ਕੀਤੇ ਹੋਏ। ਮਨੁੱਖ ਸਮਾਜਕ ਜੀਵ ਹੁੰਦਾ ਹੋਇਆ ਵੀ ਆਪਣੇ ਵਿਚਾਰਾਂ ਨੂੰ ਹੋਰਨਾਂ ਨਾਲ ਸਾਂਝਾ ਕਰਨਾ ਚਾਹੁੰਦਾ ਹੈ ਤੇ ਉਸ ਦੀ ਇਸ ਲੋੜ ਨੂੰ ਮਾਤ-ਭਾਸ਼ਾ ਸਹਿਜੇ ਹੀ ਪੂਰਾ ਕਰ ਦਿੰਦੀ ਹੈ।

ਬੱਚੇ ਨੂੰ ਬੋਲਚਾਲ ਰਾਹੀਂ ਤੇ ਲਿਖਤ ਰਾਹੀਂ ਇਹਨਾਂ ਦੋਨਾਂ ਸਾਧਨਾਂ ਨਾਲ ਨਿਪੁੰਨਤਾ ਹਾਸਲ ਹੁੰਦੀ ਹੈ। ਉਹ ਜੋ ਕੁੱਝ ਵੀ ਕਹਿਣਾ ਚਾਹੁੰਦਾ ਹੈ ਸੌਖੀ, ਸਰਲ ਤੇ ਸ਼ੁੱਧ ਭਾਸ਼ਾ ਨੂੰ ਬੇਬਾਕ ਹੋ ਕੇ ਪ੍ਰਗਟ ਕਰ ਸਕਦਾ ਹੈ। ਇਹ ਹੀ ਉਸ ਦੀ ਸਵੈ-ਪੇਸ਼ਕਾਰੀ ਦੀ ਕਲਾ ਹੈ। ਮਾਤ ਭਾਸ਼ਾ ਸਿਖਿਆ ਦਾ ਮਾਧਿਅਮ ਬਣਨ ਨਾਲ ਸਵੈ ਪ੍ਰਗਟਾਅ ਦੀ ਜ਼ਿੰਮੇਵਾਰੀ ਹੋਰ ਵੀ ਵੱਧ ਜਾਂਦੀ ਹੈ। ਹੁਣ ਬੱਚੇ ਦੇ ਭਾਸ਼ਾ ਪ੍ਰਗਟਾਅ ਦੀ ਯੋਗਤਾ ਨੂੰ ਏਨਾਂ ਵਿਕਸਤ ਕਰਨ ਦੀ ਜ਼ਰੂਰਤ ਹੈ ਕਿ ਉਹ ਹਰੇਕ ਗਿਆਨ ਖੇਤਰ ਵਿੱਚ ਨਾਮਣਾ ਖੱਟ ਸਕੇ। ਬੱਚੇ ਨੂੰ ਇਸ ਯੋਗ ਵੀ ਬਣਾਉਣਾ ਹੈ ਕਿ ਉਹ ਪੰਜਾਬੀ ਦੇ ਵੱਖ-ਵੱਖ ਉਪ-ਭਾਸ਼ਾਈ ਰੂਪਾਂ ਨੂੰ ਪਛਾਣ ਅਤੇ ਸਮਝ ਸਕੇ।

ਮਾਤ-ਭਾਸ਼ਾ ਦੀ ਸਿੱਖਿਆ ਦੇ ਨਾਲ ਬੱਚੇ ਦੇ ਗਿਆਨ ਵਿੱਚ ਵਾਧਾ ਹੋਵੇਗਾ। ਵਿਦਿਆਰਥੀ ਨੂੰ ਮਾਤ ਭਾਸ਼ਾ ਰਾਹੀਂ ਦਿੱਤਾ ਗਿਆ ਗਿਆਨ ਭੂਗੋਲ ਜਾਂ ਇਤਿਹਾਸ ਦੀ ਪਛਾਣ ਵਾਂਗੂੰ ਸਿਰਫ਼ ਘਟਨਾਵੀ ਗਿਆਨ ਨਹੀਂ ਹੋਵੇਗਾ ਸਗੋਂ ਵਧੇਰੇ ਡੂੰਘੇਰਾ ਸਾਬਤ ਹੋਵੇਗਾ।

ਸਕੂਲ ਵਿੱਚ ਪੜ੍ਹਨ ਵਾਲੇ ਬੱਚੇ ਨੂੰ ਮਾਤ-ਭਾਸ਼ਾ ਦੀ ਲਿਪੀ ਨਾਲ ਜਾਣ-ਪਛਾਣ ਕਰਾਕੇ ਉਸ ਨੂੰ ਪੜ੍ਹਨ ਦੀ ਜਾਚ ਸਿਖਾਉਣੀ ਮਾਤ-ਭਾਸ਼ਾ ਅਧਿਆਪਕ ਦਾ ਮੁੱਢਲਾ ਫਰਜ਼ ਹੈ। ਮਾਤ-ਭਾਸ਼ਾ ਅਧਿਆਪਕ ਦਾ ਬਹੁਤ ਵੱਡਾ ਰੋਲ ਹੁੰਦਾ ਹੈ ਜਦੋਂ ਉਹ ਬੱਚਿਆਂ ਵਿੱਚ ਪੜ੍ਹਨ ਦੀ ਰੁਚੀਆਂ ਨੂੰ ਉਤੇਜਿਤ ਕਰਦਾ ਹੈ ਤੇ ਉਹਨਾਂ ਨੂੰ ਲੋੜੀਂਦਾ ਵਾਤਾਵਰਨ ਮੁਹੱਈਆ ਕਰਾਉਂਦਾ ਹੈ। ਮਾਤ-ਭਾਸ਼ਾ ਰਾਹੀਂ ਬੱਚਿਆਂ ਦੀ ਬੋਲੀ ਯੋਗਤਾ ਵਿੱਚ ਵੀ ਵਾਧਾ ਹੁੰਦਾ ਹੈ। ਉਸ ਦੇ ਸ਼ਬਦ-ਭੰਡਾਰ ਵਿੱਚ ਨਿੱਤ ਨਵੇਂ ਸ਼ਬਦ ਜੁੜਦੇ ਹਨ। ਜ਼ਰੂਰਤ ਹੈ ਮਾਤ ਭਾਸ਼ਾ ਨੂੰ ਦੂਜੇ ਵਿਸ਼ਿਆਂ ਦੀ ਸਿੱਖਿਆ ਦਾ ਮਾਧਿਅਮ ਬਣਾਇਆ ਜਾਵੇ।

ਸਾਨੂੰ ਇਹ ਕਦੇ ਨਹੀਂ ਭੁੱਲਣਾ ਚਾਹੀਦਾ ਕਿ ਮਾਤ-ਭਾਸ਼ਾ ਦੀ ਸਿੱਖਿਆ ਹੀ ਬੱਚਿਆਂ ਵਿੱਚ ਸੋਚਣ ਦੀ ਆਦਤ ਪਾਉਂਦੀ ਹੈ ਤੇ ਉਹਨਾਂ ਦੇ ਵਿਚਾਰਾਂ ਵਿੱਚ ਸ਼ਕਤੀ ਭਰਦੀ ਹੈ। ਬੱਚੇ ਜਿੰਨੇ ਸੌਖੇ ਢੰਗ ਨਾਲ ਮਾਤ-ਭਾਸ਼ਾ ਨੂੰ ਸਿੱਖਦੇ ਹਨ ਉਨੇ ਸੌਖੇ ਢੰਗ ਨਾਲ ਵਿਦੇਸ਼ੀ ਭਾਸ਼ਾ ਨੂੰ ਨਹੀਂ ਸਿੱਖਦੇ।

ਸਿੱਖਿਆ ਮਾਹਿਰ ਮੰਨਦੇ ਹਨ ਕਿ ਬੱਚਾ ਕੁਦਰਤੀ ਤੌਰ ਤੇ ਕਿਰਿਆਸ਼ੀਲ ਹੁੰਦਾ ਹੈ। ਆਮ ਤੌਰ ਤੇ ਉਹ ਕੁੱਝ ਨਾ ਕੁੱਝ ਕਰਨਾ ਚਾਹੁੰਦਾ ਹੈ। ਮਾਤ-ਭਾਸ਼ਾ ਉਸ ਦੀ ਸਾਂਝ ਕਈ ਮਨੋਰੰਜਕ ਗਤੀਵਿਧੀਆਂ ਨਾਲ ਪਾ ਸਕਦੀ ਹੈ।

ਬੱਚਿਆਂ ਨੂੰ ਮੁੱਢਲੀ ਸਿੱਖਿਆ ਉਹਨਾਂ ਦੀ ਮਾਤ–ਭਾਸ਼ਾ ਵਿੱਚ ਦੇਣੀ ਚਾਹੀਦੀ ਹੈ ਤਾਂ ਕਿ ਉਹਨਾਂ ਨੂੰ ਜੀਵਨ ਵਿੱਚ ਅੱਗੇ ਵੱਧਣ ਦਾ ਮੌਕਾ ਮਿਲੇ। ਪ੍ਰਾਇਮਰੀ ਜਮਾਤਾਂ ਵਿੱਚ ਬੱਚਾ ਆਪਣੇ ਵਿਚਾਰਾਂ ਨੂੰ ਆਪਣੀ ਮਾਤ–ਭਾਸ਼ਾ ਵਿੱਚ ਸਹਿਜੇ ਪ੍ਰਗਟ ਕਰ ਸਕਦਾ ਹੈ। ਇਸ ਲਈ ਸਕੂਲ ਦਾ ਮੁੱਢਲਾ ਫਰਜ ਬਣਦਾ ਹੈ ਕਿ ਉਹ ਬੱਚੇ ਨੂੰ ਇਹੋ ਜਿਹਾ ਵਾਤਾਵਰਨ ਮੁਹੱਈਆ ਕਰਾਏ ਜਿੱਥੇ ਬੱਚਾ ਆਪਣੇ ਵਿਚਾਰਾਂ ਦਾ ਖੁੱਲ੍ਹ ਕੇ ਪ੍ਰਗਟਾਅ ਕਰ ਸਕੇ।

ਲੇਕਿਨ ਸਮੇਂ ਦੀ ਅੰਨ੍ਹੀ ਦੌੜ ਵਿੱਚ ਅਸੀਂ ਸਫ਼ਲਤਾ ਦਾ ਪੈਮਾਨਾ ਸਿਰਫ਼ ਵਿਦੇਸ਼ੀ ਭਾਸ਼ਾਵਾਂ ਨੂੰ ਹੀ ਮੰਨ ਲਿਆ ਹੈ। ਇਹ ਸਾਡੀ ਸਾਰਿਆਂ ਦੀ ਬਦਕਿਸਮਤੀ ਹੈ ਕਿ ਆਪਣੀ ਮਾਤ–ਭਾਸ਼ਾ ਨੂੰ ਛੱਡ ਕੇ ਦੂਜੀਆਂ ਭਾਸ਼ਾਵਾਂ ਵਿੱਚ ਆਪਣੇ ਚੰਗੇਰੇ ਭਵਿੱਖ ਦੀ ਆਸ ਲਾਈ ਬੈਠੇ ਹਾਂ।

ਅਸੀਂ ਜੇਕਰ ਚਾਹੁੰਦੇ ਹਾਂ ਕਿ ਸਾਡੇ ਬੱਚੇ ਭਵਿੱਖ ਵਿੱਚ ਚੰਗੇ ਕਿੱਤਿਆਂ ਨੂੰ ਅਪਨਾਉਣ, ਡਾਕਟਰ, ਇੰਜੀਨੀਅਰ, ਅਫਸਰ ਬਣਨ ਤਾਂ ਸਾਨੂੰ ਆਪਣੇ ਬੱਚਿਆਂ ਨੂੰ ਮੁੱਢਲੀ ਸਿੱਖਿਆ ਮਾਤ ਭਾਸ਼ਾ ਵਿੱਚ ਕਰਵਾਉਣ ਲਈ ਅੱਗੇ ਆਉਣਾ ਪਵੇਗਾ।

***ਲੈਕਚਰਾਰ***
***ਗੁਰੂ ਹਰਿਕ੍ਰਿਸ਼ਨ ਪਬਲਿਕ ਸਕੂਲ***
***ਲੋਨੀ ਰੋਡ-ਸ਼ਾਹਦਰਾ, ਦਿੱਲੀ***
***ਸੰਪਰਕ - 9212632234***

# ਡਾ. ਹਰਗੋਬਿੰਦ ਖੁਰਾਨਾ ਨੂੰ ਯਾਦ ਕਰਦਿਆਂ

ਇਹ ਵਰ੍ਹਾ ਨੋਬਲ ਪੁਰਸਕਾਰ ਵਿਜਈ ਡਾ. ਹਰਗੋਬਿੰਦ ਖੁਰਾਨਾ ਦਾ ਜਨਮ ਸ਼ਤਾਬਦੀ ਵਰ੍ਹਾ ਹੈ। ਉਹ ਪਹਿਲੇ ਵਿਗਿਆਨੀ ਸਨ ਜਿਨ੍ਹਾਂ ਨੇ ਪ੍ਰੋਟੀਨ ਸੰਕਲਨ ਵਿੱਚ ਨਿਊਕਲੀਓਟਾਈਡ ਦੀ ਅਹਿਮ ਭੂਮਿਕਾ ਬਾਰੇ ਦੱਸਿਆ। ਉਹਨਾਂ ਨੇ ਵਿਸ਼ਵ ਦੀਆਂ ਵੱਖ-ਵੱਖ ਯੂਨੀਵਰਸਿਟੀਆਂ ਵਿੱਚ ਖੋਜ ਕਾਰਜ ਕੀਤੇ ਅਤੇ 1958 ਵਿੱਚ ਉਹਨਾਂ ਨੂੰ ਅਨੁਵੰਸ਼ਿਕੀ ਸਿਧਾਂਤ (Genetic Code) ਦੀ ਵਿਆਖਿਆ ਕਰਨ ਅਤੇ DNA ਕਿਸ ਤਰ੍ਹਾਂ ਪ੍ਰੋਟੀਨ ਅਣੂਆਂ ਨੂੰ ਬਣਾਉਂਦਾ ਹੈ, (ਜੋ ਸਜੀਵ ਕੋਸ਼ਿਕਾਵਾਂ ਦੀਆਂ ਸਾਰੀਆਂ ਕਿਰਿਆਵਾਂ ਕਰਦੇ ਹਨ) ਦੀ ਖੋਜ ਕਰਨ ਕਰ ਕੇ ਨੋਬਲ ਪੁਰਸਕਾਰ ਮਿਲਿਆ। ਇਹ ਪੁਰਸਕਾਰ ਉਹਨਾਂ ਨੂੰ ਮਾਰਸ਼ਲ ਡਬਲਿਊ ਨਿਰੇਨਬਰਗ ਅਤੇ ਰੌਬਰਟ ਡਬਲਿਊ ਹੋਲੇ ਦੇ ਨਾਲ ਮੈਡੀਕਲ ਅਤੇ ਫਿਜ਼ਿਓਲਜੀ ਦੇ ਖੇਤਰ ਵਿੱਚ ਸਾਂਝੇ ਤੌਰ ਤੇ ਮਿਲਿਆ।

ਉਹਨਾਂ ਦਾ ਜਨਮ 9 ਜਨਵਰੀ 1922 ਨੂੰ ਪੰਜਾਬ ਦੇ ਰਾਏਪੁਰ, ਮੁਲਤਾਨ ਵਿਖੇ ਹੋਇਆ ਜੋ ਅੱਜਕਲ ਪਾਕਿਸਤਾਨ ਵਿੱਚ ਹੈ। ਉਹ ਗਰੀਬ ਪਰਵਾਰ ਵਿੱਚ ਪੈਦਾ ਹੋਏ ਪਰ ਉਹਨਾਂ ਦੇ ਪਿਤਾ ਜੀ ਨੇ ਹਮੇਸ਼ਾ ਆਪਣੇ ਬੱਚਿਆਂ ਨੂੰ ਪੜ੍ਹਣ ਲਿਖਣ ਲਈ ਪ੍ਰੇਰਿਆ। ਆਪਣੇ ਪਿੰਡ ਤੋਂ ਮੁੱਢਲੀ ਸਿੱਖਿਆ ਪ੍ਰਾਪਤ ਕਰਨ ਤੋਂ ਬਾਅਦ ਉਹਨਾਂ ਨੇ 1945 'ਚ ਪੰਜਾਬ ਯੂਨੀਵਰਸਿਟੀ ਲਾਹੌਰ ਤੋਂ ਰਸਾਇਣ ਵਿਗਿਆਨ ਵਿੱਚ ਉੱਚ ਡਿਗਰੀ (Post Graduation) ਹਾਸਿਲ ਕੀਤੀ। ਉਸ ਸਾਲ ਭਾਰਤ ਸਰਕਾਰ ਵੱਲੋਂ ਸ਼ੁਰੂ ਕੀਤੀ ਇੱਕ ਯੋਜਨਾ ਤਹਿਤ ਉਹਨਾਂ ਨੂੰ ਟ੍ਰੇਨਿੰਗ ਵਾਸਤੇ ਵਿਦੇਸ਼ ਭੇਜ ਦਿੱਤਾ ਗਿਆ ਜਿੱਥੇ ਉਹਨਾਂ ਨੇ 1948 ਵਿੱਚ ਲਿਵਰਪੂਲ ਯੂਨੀਵਰਸਿਟੀ ਤੋਂ ਔਰਗੈਨਿਕ ਕੈਮਿਸਟਰੀ ਵਿੱਚ ਪੀ.ਐਚ.ਡੀ. ਕੀਤੀ। ਇਸ ਤੋਂ ਬਾਅਦ ਇੱਕ ਸਾਲ ਸਵਿਟਜ਼ਰਲੈਂਡ ਵਿੱਚ ਪੜ੍ਹਾਈ ਕਰਦੇ ਹੋਏ ਇੱਕ ਅਣੂ (Molecule) DCC ਦਾ ਖੋਜ ਕਾਰਜ ਕੀਤਾ। 1949 ਵਿੱਚ ਉਹ ਭਾਰਤ ਮੁੜ ਆਏ ਪਰ ਨੌਕਰੀ ਨਾ ਮਿਲਣ ਕਰ ਕੇ ਉਹ ਵਾਪਿਸ ਇੰਗਲੈਂਡ ਚਲੇ ਗਏ ਅਤੇ ਕੈਂਬਰਿਜ ਯੂਨੀਵਰਸਿਟੀ ਵਿੱਚ ਨੌਕਰੀ ਕਰ ਲਈ। ਵੱਖ-ਵੱਖ ਯੂਨੀਵਰਸਿਟੀਆਂ ਵਿੱਚ ਕੰਮ ਕਰਦੇ ਹੋਏ ਉਹਨਾਂ ਨੇ ਆਪਣਾ ਖੋਜ ਕਾਰਜ ਜਾਰੀ ਰੱਖਿਆ। ਉਹ ਏ.ਟੀ.ਪੀ. (ATP Molecule) ਬਣਾਉਣ ਵਿੱਚ ਵੀ ਸਫਲ ਹੋਏ, ਜਿਸ ਦੀ ਊਰਜਾ ਉਤਪਤੀ ਵਿੱਚ ਅਹਿਮ ਭੂਮਿਕਾ ਹੈ। ਇਸੇ ਤਰ੍ਹਾਂ Coenzyme A ਜੋ ਪਾਚਨ ਕਿਰਿਆ ਵਿੱਚ ਕੰਮ ਆਉਂਦਾ ਹੈ, ਬਣਾਉਣ ਵਿੱਚ ਵੀ ਕਾਮਯਾਬ ਹੋਏ। 1966 ਵਿੱਚ ਉਹਨਾਂ ਨੂੰ ਅਮਰੀਕਾ ਦੀ ਨਾਗਰਿਕਤਾ ਮਿਲ ਗਈ। ਡਾ. ਹਰਗੋਬਿੰਦ ਖੁਰਾਨਾ ਨੂੰ ਆਪਣੀ ਮਿਹਨਤ ਅਤੇ ਲਿਆਕਤ ਸਦਕਾ ਬਹੁਤ ਸਾਰੇ ਸਨਮਾਨ ਮਿਲੇ।



ਡਾ. ਖੁਰਾਨਾ ਨੂੰ ਭਾਵੇਂ ਅਮਰੀਕਾ ਦੀ ਨਾਗਰਿਕਤਾ ਮਿਲ ਗਈ ਸੀ ਪਰ ਮੂਲ ਰੂਪ ਵਿੱਚ ਉਹ ਭਾਰਤੀ ਸਨ। ਸਾਨੂੰ ਉਹਨਾਂ ਦੀਆਂ ਪ੍ਰਾਪਤੀਆਂ ਤੇ ਮਾਣ ਹੈ। 9 ਨਵੰਬਰ 2011 ਨੂੰ ਉਹ ਸੰਸਾਰ ਛੱਡ ਕੇ ਅਲਵਿਦਾ ਕਹਿ ਗਏ। ਇਸ ਮਹਾਨ ਵਿਗਿਆਨੀ ਨੂੰ ਅਸੀਂ ਸ਼ਰਧਾ ਸੁਮਨ ਅਰਪਿਤ ਕਰਦੇ ਹਾਂ। ਉਹ ਬਹੁਤ ਸਾਰੇ ਨੌਜਵਾਨਾਂ ਲਈ ਪ੍ਰੇਰਣਾ ਸਰੋਤ ਰਹੇ ਹਨ ਅਤੇ ਰਹਿਣਗੇ

**-ਰਜਵੰਤ ਕੌਰ**

# ਸ਼ਾਲਾ ! ਜਿਊਂਦੀਆਂ ਰਹਿਣ ਏਹ ਮਾਵਾਂ

*-ਤਰਸੇਮ ਸਿੰਘ 'ਭੰਗੂ'*

ਇਕ ਅੱਖਰ ਅਤੇ ਦੋ ਆਵਾਜ਼ਾਂ ਦੇ ਸੁਮੇਲ ਨਾਲ ਬਣੇ ਮਾਂ ਸ਼ਬਦ ਦੀ ਵਿਆਖਿਆ ਰੱਬ ਦੀ ਮਹਿਮਾ ਵਾਂਗ ਕੋਈ ਵੀ ਫ਼ਿਲਾਸਫ਼ਰ ਨਹੀਂ ਕਰ ਸਕਦਾ।ਇਸ ਸ੍ਰਿਸ਼ਟੀ ਨੂੰ ਸਿਰਜਣ ਲਈ ਮਾਂ ਰੱਬ ਵੱਲੋਂ ਦਿੱਤਾ ਹੋਇਆ ਅਦੁਤੀ ਵਰਦਾਨ ਅਤੇ ਖ਼ੂਬਸੂਰਤ ਤੋਹਫ਼ਾ ਹੈ।ਮਾਂ ਬਿਨਾਂ ਕਿਸੇ ਬੱਚੇ ਦਾ ਬਚਪਨ ਤਸੱਵਰ ਹੀ ਨਹੀਂ ਕੀਤਾ ਜਾ ਸਕਦਾ।ਬੰਦਾ ਸਭ ਕੁਝ ਲੈ ਕੇ ਵੀ ਕਹਿ ਦਿੰਦਾ ਹੈ, "ਰੱਬਾ ਤੂੰ ਮੈਨੂੰ ਦਿੱਤਾ ਈ ਕੀ ਹੈ? ਇਵੇਂ ਹੀ ਕਈ ਬੱਚੇ ਮਾਂ ਨੂੰ ਕਹਿ ਦਿੰਦੇ ਹਨ, "ਮਾਂ ਐਨੇ ਦਿਨ ਮੈਂ ਤੈਨੂੰ ਰੱਖਿਆ ਹੈ,ਹੁਣ ਦੂਸਰੇ ਕੋਲ ਰਹਿ।" ਮਾਂ ਦੇ ਮੂੰਹੋਂ ਹਮੇਸ਼ਾ ਇਹੋ ਨਿਕਲਦਾ ਹੈ, "ਅੱਛਾ , ਜਿਉਂਦਾ ਵੱਸਦਾ ਰਹਿ।" ਰੱਬ ਪ੍ਰਤੱਖ ਨਹੀਂ,ਮਾਂ ਪ੍ਰਤੱਖ ਹੈ,ਸਾਖ਼ਸ਼ਾਤ ਰੱਬ।ਮੰਦਰੀਂ-ਮਸੀਤੀਂ ,ਗਿਰਜੇ-ਗੁਰਦੁਆਰਿਓਂ ਕੀ ਲੱਭਦੇ ਫਿਰਦੇ ਹੋ ? ਰੱਬ ਤਾਂ ਤੁਹਾਡੇ ਘਰ ਵਿਚ ਹੈ,ਜੋ ਸਾਨੂੰ ਦਿੱਸਦਾ ਨਹੀਂ।

ਬੱਚੇ ਨੂੰ ਭੋਰਾ ਭਰ ਤਕਲੀਫ਼ ਹੋਵੇ ਤਾਂ, "ਹਾਏ ਮਾਂ ਮਰ'ਜੇ" ਮਾਂ ਹੀ ਕਹਿ ਸਕਦੀ ਹੈ ਹੋਰ ਕੋਈ ਨਹੀਂ।ਮਾਂ ਦੀ ਗੋਦ ਬੱਚੇ ਲਈ ਸਭ ਤੋਂ ਸੁਰੱਖਿਅਤ ਜਗ੍ਹਾ ਹੁੰਦੀ ਹੈ।ਉਹ ਕੀ ਜਾਣਨ ਮਾਂ ਦੀ ਬੁੱਕਲ਼ ਦਾ ਨਿੱਘ,ਜਿਨ੍ਹਾਂ ਮਾਣਿਆ ਹੀ ਨਹੀਂ।ਲੱਖ ਖ਼ੁਰਾਕਾਂ ਖਾਣ ਵਾਲਿਆਂ ਨੂੰ ਵੀ, 'ਜਿੰਨਾ ਮਾਂ ਦਾ ਦੁੱਧ ਪੀਤਾ ਈ' ਓਨਾ ਜ਼ੋਰ ਲਾਉਣ ਲਈ ਵੰਗਾਰਿਆ ਜਾਂਦਾ ਹੈ।ਕਿਉਂਕਿ ਮਾਂ ਦੇ ਦੁੱਧ ਵਰਗੀ ਉੱਤਮ ਖ਼ੁਰਾਕ ਕੋਈ ਨਹੀਂ।

ਮਾਂ ਨੇ ਆਪਣੇ ਕਤਰਾ-ਕਤਰਾ ਖ਼ੂਨ ਨਾਲ ਬੱਚੇ ਦੀ ਸਿਰਜਣਾ ਕੀਤੀ ਹੁੰਦੀ ਹੈ।ਕਈ ਵਾਰੀ ਉਹੀ ਖ਼ੂਨ ਪਰਾਇਆ ਹੋ ਜਾਂਦਾ ਹੈ।ਬੜੇ ਖ਼ੁਸ਼ਕਿਸਮਤ ਹੁੰਦੇ ਨੇ ਉਹ,ਜਿਨ੍ਹਾਂ ਮਾਂ ਦੀ ਬੁੱਕਲ਼ ਦਾ ਨਿੱਘ ਮਾਣਿਆ ਹੁੰਦਾ ਹੈ।ਉਸ ਤੋਂ ਵੱਧ ਖ਼ੁਸ਼ਨਸੀਬ ਉਹ ਹੁੰਦੇ ਨੇ ਜਿਨ੍ਹਾਂ ਦੇ ਹਿੱਸੇ ਮਾਂ ਦੀ ਸੇਵਾ ਆਉਂਦੀ ਹੈ।ਮਾਂ ਸਦਾ ਜਵਾਨੀਆਂ ਮਾਣਨ ਦੀ ਅਸੀਸ ਦੇਂਦੀ ਹੈ।ਪੁੱਤ ਦੀ ਵੱਡੀ ਤੋਂ ਵੱਡੀ ਗ਼ਲਤੀ ਛੁਪਾਉਣਾ ਮਾਂ ਦੀ ਸਭ ਤੋਂ ਖ਼ੂਬਸੂਰਤ ਕਮਜ਼ੋਰੀ ਹੈ।

ਮੇਰੀ ਮਾਂ ਚੂਲ਼ੇ ਦੀ ਹੱਡੀ ਟੁੱਟਣ ਕਾਰਨ ਪਿਛਲੀ ਉਮਰੇ ਮੰਜੇ'ਤੇ ਪੈ ਗਈ ਸੀ।ਡਾਕਟਰਾਂ ਵੱਲੋਂ ਉਪਰੇਸ਼ਨ ਤੋਂ ਇਨਕਾਰ ਕਰਨ ਕਰਕੇ ਤਕਰੀਬਨ ਚਾਰ ਸਾਲਾਂ ਬਾਅਦ ਅਖੀਰਲਾ ਸਾਹ ਵੀ ਉਸੇ ਮੰਜੀ'ਤੇ ਲਿਆ।ਜਿਸ ਮਾਂ ਨੇ ਪੰਜਾਂ ਬੱਚਿਆਂ ਨੂੰ ਆਪਣੇ ਲਹੂ ਨਾਲ ਸਿੰਜਿਆ ਸੀ,ਉਸਦੀ ਸੇਵਾ ਕਿਸੇ ਦੇ ਵੀ ਨਸੀਬੀਂ ਨਾ ਹੋਈ।ਇਹ ਸੇਵਾ ਮੇਰੀ ਪਤਨੀ ਨੇ ਬੜੀ ਸ਼ਿੱਦਤ ਨਾਲ ਕੀਤੀ।ਮੈਨੂੰ ਇਸ ਗੱਲ ਦਾ ਹਮੇਸ਼ਾ ਮਲਾਲ ਰਿਹਾ ਕਿ ਮੈਂ ਮਾਂ ਦੀ ਸੇਵਾ ਵਾਸਤੇ ਪੂਰਾ ਸਮਰਪਿਤ ਨਹੀਂ ਹੋ ਸਕਿਆ।ਨੌਕਰੀ ਕਰਕੇ ਇਹ ਮੇਰੀ ਮਜਬੂਰੀ ਸੀ ਪਰ ਛੁੱਟੀ ਵਾਲੇ ਦਿਨ ਕਦੇ-ਕਦੇ ਮੈਂ ਮਾਂ ਨੂੰ ਆਪ ਹੱਥੀਂ ਇਸ਼ਨਾਨ ਕਰਵਾਉਂਦਾ।ਠੰਡਾ ਪਾਣੀ ਪਿੰਡੇ'ਤੇ ਪੈਂਦਿਆਂ ਈ ਮਾਂ ਆਖਦੀ, "ਵੇ,ਮੈਨੂੰ ਮਾਰਨਾ ਈ ਠੰਡੇ ਪਾਣੀ ਨਾਲ? "

ਸਾਬਣ ਲਾ ਕੇ ਕਮਜ਼ੋਰ ਹੋ ਚੁੱਕਾ ਸਰੀਰ ਮਲ਼ਦਿਆਂ ਮੈਂ ਕਲਪਣਾ ਕਰਦਾ ਬੱਚਾ ਬਣ ਜਾਂਦਾ ਤੇ ਸੋਚਦਾ,ਕਦੀ ਮਾਂ ਵੀ ਮੈਨੂੰ ਨਿੱਕੇ ਹੁੰਦੇ ਨੂੰ ਇੰਜ ਹੀ ਨੁਹਾਉਂਦੀ ਰਹੀ ਹੋਵੇਗੀ।ਸਦੀਵੀ ਰੋਗੀ ਤੋਂ ਚਿੜ ਵੀ ਹੋ ਜਾਂਦੀ ਹੈ।ਮੈਂ ਬੇਸ਼ੱਕ ਮਾਂ ਦੀ ਲੰਮੀ ਬਿਮਾਰੀ ਤੋਂ ਕਦੀ ਨੱਕ ਵੀ ਵੱਟਿਆ ਹੋਊ ਪਰ ਇਸ ਦੇ ਜੁਆਬ'ਚ ਪਤਨੀ ਹਮੇਸ਼ਾ ਆਖਦੀ, "ਮੈਂ ਘਰ ਰਹਿੰਦੀ ਨਹੀਂ ਅੱਕਦੀ,ਤੁਸੀਂ ਘੜੀ'ਚ ਈ ਖਿਝ ਜਾਂਦੇ ਹੋ ? "

ਕਈ ਵਾਰ ਸੋਚਦਾ ਕਿ ਪਤਨੀ ਵੀ ਇਕ ਮਾਂ ਹੈ,ਇਸ ਲਈ ਖਿਝਦੀ ਨਹੀਂ।ਇਸ ਮਾਮਲੇ'ਚ ਰੱਬ ਬੜਾ ਜੁਗਤੀ ਲੱਗਦਾ ਹੈ ਜੋ ਮਾਂ ਵਿਚ ਵਾਸ ਕਰਕੇ ਸੱਭ ਦੇ ਨੇੜੇ ਹੋ ਗਿਆ।

ਚਾਰ ਸਾਲ ਬਿਮਾਰੀ ਨਾਲ ਘੁਲ਼ਦੀ ਮਾਂ ਨੂੰ ਅਖੀਰ ਜਿਹੇ ਬੱਚੇਦਾਨੀ ਦੇ ਕੈਂਸਰ ਨੇ ਘੇਰ ਲਿਆ।ਤਿੰਨ-ਚਾਰ ਦਿਨਾਂ ਤੋਂ ਮਾਂ ਨੇ ਕੁਝ ਨਹੀਂ ਖਾਧਾ ਸੀ।ਹੋਸ਼-ਹਵਾਸ ਪੂਰੇ ਕਾਇਮ ਸਨ।ਮੰਜੇ ਤੋਂ ਤਾਂ ਉੱਠ ਨਹੀਂ ਸਕਦੀ ਸੀ।ਕੱਪੜੇ ਜ਼ਿਆਦਾ ਗੰਦੇ ਨਾ ਹੋਣ,ਇਸ ਲਈ ਪਤਨੀ ਦੀ ਸਹੂਲਤ ਦਾ ਖਿਆਲ ਰੱਖਦਿਆਂ ਸਲਵਾਰ ਦੀ ਥਾਂ ਇਕ ਚਾਦਰ ਹੀ ਲਪੇਟ ਲੈਂਦੀ ਰਹੀ ਸੀ।ਮਾਂ ਦੇ ਫ਼ੌਤ ਹੋਣ ਸਮੇਂ ਮਹਿਸੂਸ ਹੋਇਆ ਕਿ ਆਉਣ ਵਾਲੀ ਮੌਤ ਦਾ ਮਨੁੱਖ ਨੂੰ ਅਹਿਸਾਸ ਹੋ ਜਾਂਦਾ ਹੈ।ਮਾਂ ਪਤਨੀ ਨੂੰ ਬੜੀ ਆਜ਼ਜੀ ਨਾਲ ਬੋਲੀ ਸੀ, "ਧੀਏ ਹੁਣ ਮੈਨੂੰ ਲੀੜੇ ਪਾ ਦੇ।"

ਪਤਨੀ ਨੇ ਜਦੋਂ ਲੀੜੇ ਲਿਆਂਦੇ ਤਾਂ ਮਾਂ ਨੇ ਕਿਹਾ, "ਧੀਏ ਚਿੱਟੇ ਲੀੜੇ ਲਿਆ।"

ਸਾਡਾ ਮਾਮਾ ਪੂਰਾ ਹੋਏ ਨੂੰ ਦੋ ਸਾਲ ਹੋ ਗਏ ਸਨ।ਇਸ ਬਾਰੇ ਅਸੀਂ ਮਾਂ ਨੂੰ ਦੱਸਿਆ ਨਹੀਂ ਸੀ।ਕਿਉਂਕਿ ਮਾਮੇ ਨੂੰ ਯਾਦ ਕਰਦੀ ਬੀਬੀ ਕਹਿੰਦੀ ਰਹੀ ਸੀ, "ਭਾਅ ਨਹੀਂ ਆਇਆ ਕਦੀ!" ਔਰਤ ਆਪਣੇ ਪੇਕਿਆਂ ਨੂੰ ਉਡੀਕਦੀ ਆਸ ਕਰਦੀ ਹੈ ਕਿ ਉਸ ਦੀ ਮੜ੍ਹੀ ਉਹਦੇ ਪੇਕੇ ਹੀ ਆ ਕੇ ਢੱਕਣ।

ਜਦੋਂ ਮੈਂ ਮਾਂ ਨੂੰ ਪੁੱਛਿਆ, "ਬੀਬੀ ,ਮਾਮੇ ਨੂੰ ਮਿਲਣਾ ਈ? "

ਤਾਂ ਮਾਂ ਨੇ ਸਿਰ ਫੇਰਦਿਆਂ ਕਿਹਾ, "ਨਹੀਂ,ਹੁਣ ਨਹੀਂ ਮਿਲਣਾ ਕਿਸੇ ਨੂੰ।"

ਜਦੋਂ ਮੈਂ ਕਿਹਾ, "ਬੀਬੀ ਮਾਮਾ ਤਾਂ ਮਰ ਗਿਆ ਹੈ" ਤਾਂ ਬੀਬੀ ਬੜੇ ਸਹਿਜ ਮਤੇ ਨਾਲ ਬੋਲੀ, "ਸਾਰਿਆਂ ਈ ਮਰ ਜਾਣਾ ਆ।"

ਸਾਨੂੰ ਸੱਭ ਨੂੰ ਅਹਿਸਾਸ ਹੋ ਗਿਆ ਕਿ ਹੁਣ ਮਾਂ ਨੇ ਉਹਨੀਂ ਰਾਹੀਂ ਤੁਰ ਜਾਣੈ ਜਿਧਰੋਂ ਕੋਈ ਮੁੜ ਕੇ ਨਹੀਂ ਆਉਂਦਾ।ਮੈਂ ਭਾਗਾਂ ਵਾਲਾ ਪੁੱਤਰ ਸਾਂ,ਜਿਸ ਗੋਦ ਵਿਚ ਮੈਂ ਪਹਿਲਾ ਸਾਹ ਲਿਆ ਸੀ,ਅੰਤਲੇ ਸਾਹ ਵੇਲੇ ਉਹ ਮੇਰੀ ਗੋਦ ਵਿਚ ਸੀ।ਮਾਂ ਦਾ ਸਿਰ ਮੇਰੇ ਹੱਥਾਂ 'ਚ ਮੇਰੇ ਗੋਡੇ'ਤੇ ਸੀ।ਮੈਂ ਮਾਂ ਦੀ ਮਮਤਾ ਆਖਰੀ ਸਮੇਂ ਵੀ ਮਾਂ ਦੇ ਚਿਹਰੇ'ਤੇ ਤੱਕੀ ਸੀ।ਮੈਂ ਸੰਤਰੇ ਦੀ ਇਕ ਛਿੱਲੀ ਫਾੜੀ ਮਾਂ ਦੇ ਮੂੰਹ ਨੇੜੇ ਕਰਦਿਆਂ ਕਿਹਾ, "ਬੀਬੀ ਲੈ ਸੰਤਰਾ ਖਾ ਲੈ।"

ਸੰਤਰੇ ਦੀ ਫਾੜੀ ਮੂੰਹ ਦੇ ਕੋਲ ਲਿਜਾ ਕੇ ਕੁਝ ਯਾਦ ਆਉਣ ਵਾਂਗ ਮਾਂ ਬੋਲੀ, "ਤੂੰ ਖਾਧਾ? ਪਹਿਲਾਂ ਤੂੰ ਖਾ।" ਤੇ ਫਾੜੀ ਵਾਪਸ ਮੋੜ ਦਿੱਤੀ।

ਮਾਂ ਨੇ ਪਾਣੀ ਦੀ ਮੰਗ ਕੀਤੀ ਤਾਂ ਛੇਤੀ ਨਾਲ ਪਤਨੀ ਨੇ ਪਾਣੀ ਦੀ ਕੌਲੀ ਫੜਾਈ।ਮੈਂ ਮਾਂ ਦੇ ਮੂੰਹ ਨੂੰ ਲਾਈ ਤਾਂ ਸਾਰਿਆਂ ਵੱਲ ਅੱਖਾਂ ਦੀਆਂ ਪੁਤਲੀਆਂ ਘੁਮਾਉਂਦਿਆਂ ਪਾਣੀ ਦਾ ਘੁੱਟ ਭਰਿਆ,ਪਾਣੀ ਅੰਦਰ ਨਹੀਂ ਲੰਘਿਆ। ਲੰਮਾ ਸਾਹ ਲੈ ਕੇ ਛੱਡਦਿਆਂ ਮਾਂ ਮੇਰੇ ਹੱਥਾਂ ਵਿਚ ਸ਼ਾਂਤ ਹੋ ਗਈ ।ਮਾਂ ਨੂੰ ਮੰਜੇ'ਤੇ ਪਾਉਂਦਿਆਂ ਮੇਰੀਆਂ ਭੁੱਬਾਂ ਨਿਕਲ ਗਈਆਂ।ਮੈਂ ਇੰਜ ਵਿਲਕਿਆ ਜਿਵੇਂ ਛੋਟਾ ਬੱਚਾ ਹੋਵਾਂ।ਰੱਬ ਨੂੰ ਉਲ੍ਹਾਮਾ ਦਿੱਤਾ, "ਰੱਬਾ, ਮਾਵਾਂ ਮਾਰ ਕੇ ਆਪਣੇ-ਆਪ ਨੂੰ ਕਿਉਂ ਮਾਰਦੈਂ ?" ਪਹਿਲਾਂ ਖਾਣ ਨੂੰ ਕਹਿਣ ਵਾਲੀ ਦੂਰ ਤੁਰ ਗਈ ਸੀ।

ਵਕਤ ਛੜੱਪਾ ਮਾਰ ਗਿਆ ਹੈ।ਅੱਜ ਮਾਂ ਵਾਂਗ ਹੀ ਬਿਮਾਰੀ ਦੀ ਹਾਲਤ ਵਿਚ ਬਿਰਧ ਅਵਸਥਾ 'ਚ ਮੰਜੇ'ਤੇ ਹਾਂ।ਕਈ ਵਾਰ ਰੋਟੀ ਖਾਣ ਮਗਰੋਂ ਜਦੋਂ ਕਦੇ ਨੂੰਹ ਰਾਣੀ ਜਾਂ ਪੋਤਰੀ ਰੁਮਾਲ ਨਾਲ ਮੂੰਹ ਸਾਫ਼ ਕਰਦਿਆਂ ਕਹਿੰਦੀਆਂ ਹਨ, "ਭਾਪਾ ਜੀ,ਤੁਹਾਨੂੰ ਪਤਾ ਨਹੀਂ ਲੱਗਦਾ,ਬਿਲਕੁੱਲ੍ਹ ਨਿਆਣੇ ਬਣ ਜਾਂਦੇ ਹੋ? " ਤਾਂ ਅੱਖਾਂ ਆਪਣੇ-ਆਪ ਨਮ ਹੋ ਜਾਂਦੀਆਂ ਹਨ।ਨੂੰਹ ਅਤੇ ਪੋਤਰੀ ਵੱਲੋਂ ਇਕ ਬੱਚੇ ਵਾਂਗ ਸਾਂਭ-ਸੰਭਾਲ ਕਰਦਿਆਂ ਸੋਚਦਾ ਹਾਂ, ਮਾਂ ਤਾਂ ਮਰਦੀ ਹੀ ਨਹੀਂ।ਆਪ ਮੁਹਾਰੇ ਦੁਆ'ਚ ਹੱਥ ਜੁੜ ਜਾਂਦੇ ਹਨ, ਸ਼ਾਲਾ! ਜਿਉਂਦੀਆਂ ਰਹਿਣ ਏਹ ਮਾਵਾਂ।"

*363/14 ਨਿਊ ਸੰਤ ਨਗਰ ਗੁਰਦਾਸਪੁਰ।*

*ਸੰਪਰਕ-9465656214*

## ਗ਼ਜ਼ਲ

-ਬਲਵਿੰਦਰ 'ਬਾਲਮ' ਗੁਰਦਾਸਪੁਰ

ਇੱਕ ਤੋਂ ਅਗਰ ਅਨੇਕ ਬੰਦਾ ਹੋ ਜਾਏ।
ਪਾਣੀਆਂ ਦਾ ਵੇਗ ਬੰਦਾ ਹੋ ਜਾਏ।

ਮਾਲੀਆਂ ਦੀ ਮਿਹਰ ਹੋਣੀ ਚਾਹੀਦੀ,
ਫੁੱਲਾਂ ਲੱਧੀ ਵੇਲ ਬੰਦਾ ਹੋ ਜਾਏ।

ਜੇ ਮਦਾਰੀ ਦੇ ਅੜਿੱਕੇ ਆ ਜਾਵੇ,
ਡੁਗਡੁਗੀ ਦਾ ਖੇਲ ਬੰਦਾ ਹੋ ਜਾਏ,

ਫਿਰ ਕੋਈ ਦੁਸ਼ਮਣ ਨਾ ਕੋਈ ਸੱਜਣ ਹੈ,
ਸੂਰਜਾਂ ਦਾ ਸੇਕ ਬੰਦਾ ਹੋ ਜਾਏ।

ਬੰਦ ਪਈ ਮਿਆਨ ਵਿੱਚੋਂ ਨਿਕਲ ਪਏ,
ਜ਼ੁਲਮ ਦੇ ਲਈ ਤੇਗ਼ ਬੰਦਾ ਹੋ ਜਾਏ।

ਕਿਉਂ ਕਿ ਇਸ ਨੂੰ ਹੀ ਕਰਾਂਤੀ ਕਹਿੰਦੇ ਨੇ,
ਜੇ ਬੁਰੇ ਤੋਂ ਨੇਕ ਬੰਦਾ ਹੋ ਜਾਏ।

ਰੌਸ਼ਨੀ ਦੇਵੇ ਹਨ੍ਹੇਰੇ ਚੀਰ ਕੇ,
ਦੀਵਿਆਂ ਦਾ ਤੇਲ ਬੰਦਾ ਹੋ ਜਾਏ।

ਸਿਖ ਲਵੇ ਸੂਰਜ ਤੋਂ ਹਰ ਕੇ ਜਿੱਤਣਾ,
ਜਿੱਤ ਕੇ ਜੇ ਫੇਲ ਬੰਦਾ ਹੋ ਜਾਏ।

ਜ਼ਿੰਦਗੀ ਦਾ ਸਫ਼ਰ ਸਾਰਾ ਇਸ ਤਰ੍ਹਾਂ,
'ਬਾਲਮਾਂ' ਫਿਰ ਰੇਲ ਬੰਦਾ ਹੋ ਜਾਏ।

ਉਂਕਾਰ ਨਗਰ, ਗੁਰਦਾਸਪੁਰ (ਪੰਜਾਬ)

ਸੰਪਰਕ 91-9815625409

# ਲੰਘੇ ਵਕਤ ਦੀਆਂ ਯਾਦਾਂ

-ਪ੍ਰੇਮ ਸਰੂਪ ਛਾਜਲੀ

ਬਦਲਦੇ ਜ਼ਮਾਨੇ ਨੇ ਸਾਇੰਸ ਦੀ ਤਰੱਕੀ ਕਰਕੇ ਸਾਦ-ਮੁਰਾਦੇ ਪਿੰਡਾਂ ਦੇ ਲੋਕਾਂ ਦੀ ਸਾਦਗੀ ਖੋਹ ਲਈ ਹੈ। ਅੱਜ ਟੀ. ਵੀ., ਕੰਪਿਊਟਰ ਤੇ ਮੋਬਾਈਲ ਦੇ ਜ਼ਮਾਨੇ ਵਿਚ ਜਦੋਂ ਦੁਨੀਆ ਚੰਨ 'ਤੇ ਘਰ ਪਾਉਣ ਨੂੰ ਤਿਆਰ ਹੋ ਗਈ ਹੈ, ਅੱਜ ਪਿੰਡਾਂ ਦੀਆਂ ਉਹ ਗੱਲਾਂ ਪਰੀ ਲੋਕ ਦੀਆਂ ਕਹਾਣੀਆਂ ਵਰਗੀਆਂ ਲਗਦੀਆਂ ਹਨ।

ਸਿਆਲ ਦੀ ਰੁੱਤ ਵਿਚ ਔਰਤਾਂ ਨੇ ਜਦੋਂ ਨਰਮੇ-ਕਪਾਹ ਚੁਗਣੇ ਜਾਂ ਸਾਗ ਤੋੜਨ ਜਾਣਾ ਤਾਂ ਖੇਤਾਂ-ਬੰਨਿਆਂ 'ਤੇ ਰੌਣਕਾਂ ਲੱਗ ਜਾਣੀਆਂ। ਸਭ ਤੋਂ ਵੱਧ ਰੌਣਕ ਪਿੰਡ ਦੀ ਕਿਸੇ ਗਲੀ-ਗੁੱਠੇ ਜਾਂ ਬਾਹਰ ਕਿਸੇ ਬੁੱਢੀ ਮਾਈ ਵੱਲੋਂ ਦਾਣੇ ਭੁੰਨਣ ਲਈ ਤਪਾਈ ਭੱਠੀ 'ਤੇ ਹੁੰਦੀ ਸੀ। ਮੱਕੀ, ਛੋਲੇ, ਬਾਜਰੇ ਦੇ ਦਾਣੇ ਭੁੰਨਾਉਣ ਆਈਆਂ ਚੁੰਗਾਂ, ਜਿਨ੍ਹਾਂ ਵਿਚ ਬਾਲੜੀਆਂ ਵੱਧ ਹੁੰਦੀਆਂ ਸੀ, ਹਾਸਾ-ਠੱਠਾ, ਮਖੌਲ ਕਰਦੀਆਂ ਨੇ ਦਾਣੇ ਭੁੰਨਾ ਕੇ, ਪੋਟਲੀਆਂ ਵਿਚ ਬੰਨ੍ਹ ਕੇ ਘਰਾਂ ਨੂੰ ਤੁਰ ਜਾਣਾ ਤੇ ਹੁਣ ਇਹ ਸਭ ਕੁਝ ਗੁਜ਼ਰ ਗਏ ਦੀ ਗੱਲ ਹੋ ਗਿਆ ਹੈ। ਅੱਗੇ ਪਿੰਡਾਂ ਵਿਚ ਜਦੋਂ ਵਿਆਹ ਬੱਝਦਾ ਹੁੰਦਾ ਸੀ ਤਾਂ ਸ਼ਰੀਕੇ-ਭਾਈਚਾਰੇ ਦੀਆਂ ਸਵਾਣੀਆਂ ਗੀਤਾਂ 'ਤੇ ਬੈਠਣ ਤੋਂ ਲੈ ਕੇ ਮੇਲ ਦੀ ਰੋਟੀ ਪਕਾਉਣ, ਜਾਗੋ ਕੱਢਣ ਅਤੇ ਜੰਞ ਤੋਰਨ ਜਾਂ ਘਰ ਆਈ ਜੰਞ ਦੀ ਸੇਵਾ ਕਰਨ ਤੱਕ ਰਲ ਕੇ ਹੱਥ ਵਟਾਉਂਦੀਆਂ ਸਨ। ਇਸ ਨਾਲ ਦਿਲੀ ਸਾਂਝ ਬਣੀ ਰਹਿੰਦੀ ਸੀ।

ਹੁਣ ਕਿਸੇ ਪਿੰਡ ਜਾ ਕੇ ਵੇਖ ਲਓ, ਉਸ ਦੀ ਨੁਹਾਰ ਸ਼ਹਿਰੀ ਮੁਹੱਲਿਆਂ ਵਰਗੀ ਬਣਦੀ ਜਾ ਰਹੀ ਹੈ। ਆਂਢ-ਗੁਆਂਢ ਸਬਜ਼ੀ-ਭਾਜੀ ਦੀ ਕੌਲੀ ਵਟਾਉਣ ਦਾ ਹੇਜ ਵੀ ਖਤਮ ਹੋ ਰਿਹਾ ਹੈ। ਜਿਥੇ ਤੀਆਂ, ਤ੍ਰਿੰਝਣਾਂ, ਸੱਥਾਂ, ਮੋੜਾਂ ਉੱਤੇ ਮਹਿਫਲਾਂ ਲੱਗੀਆਂ ਹੁੰਦੀਆਂ ਸਨ, ਉਥੇ ਹੁਣ ਸ਼ਹਿਰੀ ਘਰਾਂ ਵਾਂਗ ਬੰਦ ਬੂਹੇ ਹੀ ਮਿਲਦੇ ਹਨ।

ਕਦੇ ਪੇਂਡੂ ਘਰਾਂ ਵਿਚ ਆਏ ਪ੍ਰਾਹੁਣੇ ਅਤੇ ਜਵਾਈ-ਭਾਈ ਨੂੰ ਖਾਲੀ ਮੰਜੇ 'ਤੇ ਬਿਠਾਉਣਾ ਮਾੜਾ ਸਮਝਿਆ ਜਾਂਦਾ ਸੀ, ਸਗੋਂ ਪਹਿਲਾਂ ਚਾਦਰ, ਦੋਹਰਾ ਜਾਂ ਚਤਈ ਵਿਛਾ ਕੇ ਵਧੀਆ ਸਰ੍ਹਾਣਾ ਰੱਖਿਆ ਜਾਂਦਾ ਸੀ ਤੇ ਫਿਰ ਬਿਠਾਇਆ ਜਾਂਦਾ ਸੀ ਪਰ ਹੁਣ ਤਾਂ ਬੰਦ ਘਰਾਂ ਦੇ ਬੂਹੇ ਹੀ 'ਜੀ ਆਇਆਂ' ਕਹਿੰਦੇ ਹਨ। ਮਾਣ-ਤਾਣ ਕਾਹਦਾ ਰਹਿ ਗਿਆ।

ਪਿਛਲੇ ਸਮੇਂ ਵਿੱਚ ਠੰਢ ਦੇ ਦਿਨਾਂ ਵਿੱਚ ਪੰਜ-ਸੱਤ ਘਰਾਂ ਦੇ ਲੋਕ ਇਕੱਠੇ ਹੋ ਕੇ ਕਿਸੇ ਇੱਕ ਦੇ ਵਿਹੜੇ, ਚੌਂਤਰੇ ਜਾਂ ਡੰਗਰਾਂ ਵਾਲੇ ਛੱਤੜੇ ਹੇਠ ਧੂਣੀ ਬਾਲ ਲੈਂਦੇ ਅਤੇ ਰਲ ਕੇ ਅੱਧੀ ਰਾਤ ਤਕ ਸੇਕਦੇ ਰਹਿੰਦੇ।

ਅੱਜ ਪੇਂਡੂ ਸਮਾਜ ਵਿੱਚ ਵੀ ਲੋਕ ਇਕੱਲਤਾ ਪਸੰਦ ਸੁਭਾਅ ਵਾਲੇ ਹੋ ਗਏ ਹਨ। ਸਾਂਝੀਆਂ ਥਾਵਾਂ ਉੱਤੇ ਰਲ ਬੈਠਣ-ਖੜ੍ਹਨ ਦਾ ਰੁਝਾਨ ਖ਼ਤਮ ਹੋ ਗਿਆ ਹੈ। ਜਿੱਥੇ ਸਰੀਰਿਕ ਮੁਸ਼ੱਕਤ ਦੀ ਘਾਟ ਕਾਰਨ ਅਨੇਕਾਂ ਰੋਗ ਲੱਗ ਗਏ ਉੱਥੇ ਖੁਰੀਆਂ ਸਾਂਝਾਂ ਤੇ ਮੋਹ-ਮੁਹੱਬਤਾਂ ਦੀ ਘਾਟ ਕਾਰਨ 'ਡਿਪਰੈਸ਼ਨ-ਟੈਨਸ਼ਨ' ਵਰਗੀਆਂ ਅਲਾਮਤਾਂ ਵੀ ਚਿੰਬੜ ਗਈਆਂ ਹਨ ਜਿਨ੍ਹਾਂ ਦਾ ਪਹਿਲਾਂ ਕਦੇ ਨਾਂ ਵੀ ਨਹੀਂ ਸੀ ਸੁਣਿਆ। ਉਹ ਟੋਭੇ-ਛੱਪੜੀਆਂ ਤਾਂ ਗੰਧਲੇ ਹੋ ਗਏ ਹਨ ਜਾਂ ਮਿੱਟੀ ਪਾ ਕੇ ਪੂਰ ਦਿੱਤੇ ਹਨ, ਪਰ ਉਹ ਯਾਦਾਂ ਸਦਾ ਸਲਾਮਤ ਹਨ। ਲੋਕਾਂ ਦੇ ਮਨ ਵੀ ਈਰਖਾ ਦੀ ਭਾਵਨਾ ਨੇ ਗੰਧਲੇ ਕਰ ਦਿੱਤੇ ਹਨ ਜਾਂ ਸਵਾਰਥਾਂ ਤੇ ਹਉਮੈ ਦੀ ਮਿੱਟੀ ਨੇ ਪੂਰ ਦਿੱਤੇ ਹਨ, ਢੱਕ ਦਿੱਤੇ ਹਨ ਜਿੱਥੇ ਮੋਹ-ਮੁਹੱਬਤਾਂ ਦਾ ਨਿਰਮਲ ਪਾਣੀ ਮੁੱਕ-ਸੁੱਕ ਗਿਆ ਹੈ।

ਕਿਸੇ ਨਾ ਕਿਸੇ ਘਰ ਦੀ ਸੁਚੱਜੀ ਸਿਆਣੀ ਕੋਈ ਨਾ ਕੋਈ ਮਿੱਠਾ ਪਕਵਾਨ ਬਣਾਉਣਾ ਜ਼ਰੂਰੀ ਹੀ ਜਾਣਦੀ ਹੁੰਦੀ ਸੀ। ਭਾਵੇਂ ਉਹ ਮਿੱਠਾ ਅੰਨ ਹੋਵੇ, ਚੂਰਮਾ, ਗੁੜ ਵਾਲੀਆਂ ਸੇਵੀਆਂ, ਗੁਲਗੁਲੇ, ਮੱਠੀਆਂ, ਖੀਰ-ਕੜਾਹ, ਪੰਜੀਰੀ ਜਾਂ ਲੋਹੜੀ ਦੇ ਤਿਉਹਾਰ ਮੌਕੇ ਘਰੇ ਬਣਾਈ ਗੱਚਕ, ਤਿਲ, ਛੋਲੇ, ਜਵਾਰ, ਬਾਜਰੇ ਦਾ ਗੁੜ ਵਿਚ ਬਣਾਇਆ ਭੁੱਗਾ ਜਾਂ ਭੂਤ ਪਿੰਨੇ ਮਿੱਠੇ ਖਾਣ ਦੇ ਸ਼ੌਕੀਨਾਂ ਦੀ ਪੂਰਤੀ ਜ਼ਰੂਰ ਕਰਦਾ ਸੀ ਤੇ ਨਾਲ-ਨਾਲ ਇਹ ਚੀਜ਼ਾਂ ਤਾਕਤਵਰ ਵੀ ਸਨ, ਜਿਨ੍ਹਾਂ ਨਾਲ ਪੇਂਡੂਆਂ ਨੂੰ ਸਬਰ-ਸੰਤੋਖ ਆ ਜਾਂਦਾ ਸੀ ਤੇ ਉਨ੍ਹਾਂ ਦੀ ਖੁੱਲ੍ਹ ਕੇ ਖਾਣ ਦੀ ਰੀਝ ਵੀ ਪੂਰੀ ਹੋ ਜਾਂਦੀ ਸੀ ਪਰ ਅੱਜ ਨਾ ਕਿਸੇ ਕੋਲ ਹੁਨਰ ਹੈ ਅਤੇ ਨਾ ਸਮਾਂ।

ਪਿੰਡਾਂ ਦੀਆਂ ਸੱਥਾਂ ਦੀ ਦਿੱਖ ਅਤੇ ਵਰਤਾਰਾ ਵੀ ਬਦਲ ਗਿਆ ਹੈ। ਬਹੁਗਿਣਤੀ ਪਿੰਡਾਂ ਵਿੱਚ ਸੱਥ ਨੂੰ ਬਣਾ ਸੰਵਾਰ ਕੇ ਨਵਾਂ

ਰੂਪ ਦਿੱਤਾ ਗਿਆ ਹੈ। ਰੁੱਖਾਂ ਦੇ ਤਣਿਆਂ ਤੋਂ ਬਣੇ ਖੁੰਢਾਂ ਦੀ ਥਾਂ ਸੀਮਿੰਟ ਦੇ ਪੱਕੇ ਬੈਂਚ ਜਾਂ ਆਧੁਨਿਕ ਕੁਰਸੀਆਂ ਜਾਂ ਲੋਹੇ ਦੇ ਬੈਂਚ ਸਜ ਗਏ ਹਨ। ਪੁਰਾਣੇ ਪੇਂਡੂ ਸਮਾਜ ਵਿੱਚ ਇੱਕਾ-ਦੁੱਕਾ ਬੁੜ੍ਹੇ ਤਾਂ ਸਦਾ ਹੀ ਸੱਥ ਦੀ ਰੌਣਕ ਬਣੇ ਰਹਿੰਦੇ ਹਨ। ਆਥਣ ਵੇਲੇ ਸੱਥ ’ਤੇ ਜੋਬਨ ਆ ਜਾਂਦਾ ਸੀ। ਸੱਥ ਪਿੰਡ ਦੀ ਸੰਸਦ ਹੁੰਦੀ ਸੀ। ਕੋਈ ਵੀ ਵਿਅਕਤੀ, ਜਿਸ ਨੂੰ ਚਾਰ ਬੰਦਿਆਂ ਵਿੱਚ ਬੈਠ ਕੇ ਗੱਲ ਕਰਨ ਦੀ ਜਾਂਚ ਹੁੰਦੀ, ਇਸ ਸੰਸਦ ਦਾ ਮੈਂਬਰ ਹੋਣ ਦਾ ਹੱਕਦਾਰ ਸੀ, ਪਰ ਅੱਜਕੱਲ੍ਹ ਪਿੰਡਾਂ ਦੀਆਂ ਸੱਥਾਂ ਵਿੱਚ ਸੁੰਨ ਵਰਤੀ ਹੁੰਦੀ ਹੈ। ਸੱਥਾਂ ਵਿੱਚ ਉੱਲੂ ਬੋਲਦੇ ਹਨ। ਕਿਤੇ ਕੋਈ ਟਾਵਾਂ ਟੱਲਾ ’ਕੱਲਾ ਵਿਅਕਤੀ ਬੈਠਾ ਵੀ ਦਿਸਦਾ ਹੈ ਤਾਂ ਉਹ ਕੋਈ ਉਦਾਸ, ਉਪਰਾਮ, ਨਿਕੰਮਾ, ਵਿਹਲਾ ਅਤੇ ਘਰੋਂ ਬਾਹਰ ਧੱਕਿਆ ਤ੍ਰਿਸਕਾਰਿਆ ਜਾਪਦਾ ਹੈ।

ਅੱਜਕਲ੍ਹ ਪਿੰਡਾਂ ਵਿਚ ਵਧ ਰਹੇ ਰਾਜਨੀਤਿਕ ਪ੍ਰਭਾਵ ਨੇ ਵੀ ਇਕੋ ਪਰਿਵਾਰ ਦੀ ਸਾਂਝ ਅਤੇ ਆਪਸੀ ਭਾਈਚਾਰੇ ਨੂੰ ਵੱਡਾ ਖੋਰਾ ਲਾਇਆ ਹੈ, ਜਿਸ ਕਾਰਨ ਆਪਸ ਦੇ ਰਿਸ਼ਤਿਆਂ ਵਿਚ ਰੰਜਿਸ਼ ਵਧੀ ਹੈ ਤੇ ਮੋਹ-ਪਿਆਰ ਦੀ ਭਾਵਨਾ ਖੰਭ ਲਾ ਕੇ ਉਡ ਗਈ ਹੈ। ਹੁਣ ਹਰ ਕੋਈ ਆਪਣੇ ਨਿੱਜੀ ਜੀਵਨ ਤੋਂ ਵਧ ਕੇ ਨਹੀਂ ਸੋਚਦਾ,ਪੰਜਾਬ ਦੇ ਪਿੰਡਾਂ ’ਚੋਂ ਹੌਲੀ-ਹੌਲੀ ਸਭ ਕੁਝ ਅਲੋਪ ਹੁੰਦਾ ਜਾ ਰਿਹਾ ਹੈ।

ਜ਼ਿਲ੍ਹਾ ਸੰਗਰੂਰ
ਸੰਪਰਕ 9417134982

---

# ਮਾਤ-ਭਾਸ਼ਾ ਦੀ ਮੌਤ

*- ਸਰਬਜੀਤ ਸੋਹੀ*

ਯਤੀਮ ਹੁੰਦੇ ਨੇ ਬੱਚੇ
ਜੋ ਵਿਰਵੇ ਰਹਿ ਜਾਂਦੇ ਨੇ
ਮਾਤ-ਭਾਸ਼ਾ ਵਿਚ ਮਿਲੀਆਂ
ਗਾਹਲਾਂ, ਲੋਰੀਆਂ ਅਤੇ ਅਸੀਸਾਂ ਤੋਂ !

ਮਾਤ-ਭਾਸ਼ਾ ਦੀ ਮੌਤ
ਇਕਦਮ ਨਹੀਂ ਹੁੰਦੀ
ਪੀੜ੍ਹੀ ਦਰ ਪੀੜ੍ਹੀ
ਹੌਲੀ-ਹੌਲੀ ਹੁੰਦੀ ਹੈ
ਇਕ ਇਕ ਕਰਕੇ
ਸ਼ਬਦ ਮਰਦੇ ਜਾਂਦੇ ਨੇ
ਅਰਥ ਮਰਦੇ ਜਾਂਦੇ ਨੇ
ਮਾਤ-ਭਾਸ਼ਾ ਮਰਦੀ ਜਾਂਦੀ ਹੈ
ਤਿਲ-ਤਿਲ ਕਰਕੇ

ਜਦੋਂ ਜ਼ੁਬਾਨ ਮੰਗਤੀ ਬਣਦੀ ਹੈ
ਜਦੋਂ ਜੀਭ ਨੂੰ ਵਲ ਪੈਂਦਾ ਹੈ
ਵਾਕ ਪੂਰਾ ਕਰਨ ਲਈ
ਦਬਾਅ ਬਣਦਾ ਹੈ
ਜ਼ਿਹਨ ਤੇ !
ਜਦੋਂ ਸੋਚ ਖਾਲੀ ਪਰਤਦੀ ਹੈ
ਯਾਦਦਾਸ਼ਤ ਦੇ ਨਿੱਕੇ ਜਹੇ
ਸ਼ਬਦ-ਕੋਸ਼ ਵਿਚੋਂ!
ਖਾਲੀ ਹੱਥ ਹੀ.......
ਮਾਤ-ਭਾਸ਼ਾ ਮਰਨ ਲੱਗਦੀ ਹੈ !

ਮਾਤ-ਭਾਸ਼ਾ ਦੀ ਮੌਤ
ਉਦੋਂ ਹੀ ਸ਼ੁਰੂ ਹੁੰਦੀ ਹੈ
ਜਦੋਂ ਵਤਨ ਤੋਂ ਦੂਰ ਬੈਠਿਆਂ
ਕੰਮ ਦੀ ਭਾਸ਼ਾ ਬਣਦੀ ਹੈ
ਘਰ ਦੀ ਭਾਸ਼ਾ,
ਜਜ਼ਬਿਆਂ ਦੀ ਭਾਸ਼ਾ
ਰਿਸ਼ਤਿਆਂ ਦੀ ਭਾਸ਼ਾ
ਜਦੋਂ ਭੱਬੇ ਦਾ ਪੱਪਾ ਬਣਦਾ ਹੈ !
ਜਦੋਂ ਢੱਡੇ ਦਾ ਟੈਂਕਾ ਬਣਦਾ ਹੈ !

ਮਾਤ-ਭਾਸ਼ਾ ਦੀ ਮੌਤ
ਉਦੋਂ ਨਿਸ਼ਚਿਤ ਹੋ ਜਾਂਦੀ ਹੈ
ਜਦੋਂ ਟੁੱਟਦਾ ਹੈ
ਆਪਣੀ ਬੋਲੀ ਦੇ ਨਾਲੋਂ........
ਬੱਚਿਆਂ ਦਾ ਸਾਹਿਤਿਕ ਰਿਸ਼ਤਾ !

ਜਦੋਂ ਦੁੱਲਿਆਂ ਅਤੇ ਜੱਗਿਆਂ ਦੀ ਥਾਂ ’ਤੇ
ਉਹਨਾਂ ਦੇ ਨਾਇਕ ਬਣ ਜਾਂਦੇ ਨੇ
ਟੌਮ ਤੇ ਜ਼ੈਰੀ.......
ਫਿਰ ਮਰ ਹੀ ਜਾਂਦੀ ਹੈ,



# ਤ੍ਰੈਲੋਚਨ ਲੋਚੀ ਦੀਆਂ ਦੋ ਰਚਨਾਵਾਂ



## ਮਾਂ ਤੇ ਕਿਤਾਬ.....

ਮਾਂ ਤੇ
ਕਿਸੇ ਖ਼ੂਬਸੂਰਤ ਕਿਤਾਬ ਵਿੱਚ

ਭੋਰਾ ਵੀ ਫਰਕ ਨਹੀਂ ਹੁੰਦਾ।

ਮਾਂ ਵਾਂਗ...
ਕਿਤਾਬਾਂ ਵੀ
ਤੁਹਾਡੀ ਉਂਗਲ ਫੜ ਕੇ
ਵਿੰਗੇ ਟੇਡੇ
ਰਸਤਿਆਂ 'ਤੇ ਤੁਰਨਾ ਸਿਖਾਉਂਦੀਆਂ
ਤੁਹਾਨੂੰ ਜ਼ਿੰਦਗੀ ਦੇ
ਗੁੱਝੇ ਭੇਤ ਸਮਝਾਉਂਦੀਆਂ।

ਹਰ ਖ਼ੂਬਸੂਰਤ ਕਿਤਾਬ 'ਚੋਂ
ਮੈਨੂੰ ਨਜ਼ਰ ਆਉਂਦਾ
ਮਾਂ ਦਾ ਚਿਹਰਾ...

ਤੇ .. ਮਾਂ ਦੇ ਚਿਹਰੇ 'ਚੋਂ
ਨਜ਼ਰ ਆਉਂਦੀਆਂ
ਲਟ ਲਟ ਜਗਦੀਆਂ
ਬੇ ਸ਼ੁਮਾਰ ਕਿਤਾਬਾਂ।

ਕਿਸੇ ਖ਼ੂਬਸੂਰਤ ਕਿਤਾਬ
ਤੇ.. ਮਾਂ ਵਿੱਚ
ਸੱਚੀਓਂ ਭੋਰਾ ਫਰਕ ਨਹੀਂ ਹੁੰਦਾ।

## ਗ਼ਜ਼ਲ

ਸ਼ਾਮ ਦੀਆਂ ਗੱਲਾਂ ਜਾਂ ਸਵੇਰ ਦੀਆਂ ਗੱਲਾਂ ਨੇ !
ਗੱਲਾਂ ਕੀ ਨੇ ਬਸ ਹੇਰ ਫ਼ੇਰ ਦੀਆਂ ਗੱਲਾਂ ਨੇ !

ਆਪਣੀ ਖ਼ਬਰ ਕਿੱਥੇ? ਉਸ ਕੋਲ ਹੁੰਦੀ ਏ ,
ਜੀਹਦੇ ਕੋਲ ਹੁੰਦੀਆਂ ਚੁਫੇਰ ਦੀਆਂ ਗੱਲਾਂ ਨੇ !

ਹੋਰ ਸਭ ਬੰਦਿਸ਼ਾਂ ਨੂੰ ਭੰਨ ਸੁੱਟਾਂ ਸੋਹਣਿਆਂ ,
ਬਸ ਮੈਨੂੰ ਤੇਰੀਆਂ ਹੀ ਘੇਰਦੀਆਂ ਗੱਲਾਂ ਨੇ !

ਬੜੇ ਲੋਕ ਮੁੱਕ ਗਏ ਨੇ , ਬੜੇ ਮੁੱਕ ਜਾਣਗੇ ,
ਮੁੱਕੀਆਂ ਨਾ ਪਰ ਤੇਰ ਮੇਰ ਦੀਆਂ ਗੱਲਾਂ ਨੇ !

ਉਹਦੇ ਬੂਹੇ ਰੌਸ਼ਨੀ ਨੇ ਪੈਰ ਹੈ ਕੀ ਪਾਵਣਾ ,
ਹਰ ਵੇਲੇ ਛੇੜਦਾ ਜੋ ਨ੍ਹੇਰ ਦੀਆਂ ਗੱਲਾਂ ਨੇ !

ਜਦੋਂ ਲੋਚੀ ਗ਼ਜ਼ਲਾਂ 'ਚ ਪਿਆਰ ਸੀ ਪਰੋਸਦਾ,
ਬੜੀ ਦੇਰ ਹੋਈ , ਉਹ ਤਾਂ ਦੇਰ ਦੀਆਂ ਗੱਲਾਂ ਨੇ !

*ਸੰਪਰਕ - 98142 53315*

# ਨਿਰਮਲ ਕੌਰ ਕੋਟਲਾ ਦੀਆਂ ਦੋ ਰਚਨਾਵਾਂ



## ਮੁੜ ਆਜਾ ਭਗਤ ਸਿੰਹਾਂ ਵੇ,

ਮੁੜ ਆਜਾ ਭਗਤ ਸਿੰਹਾਂ ਵੇ,
ਇੱਥੇ ਗਿੱਧੜਾਂ ਅੱਤ ਮਚਾਈ ।

ਅੰਨਦਾਤਾ ਭੁੱਖਾ ਮਰਦਾ ਈ,
ਪਈ ਹਰ ਪਾਸੇ ਹਾਲ ਦੁਹਾਈ ।

ਇੱਥੇ ਸੋਚਾਂ ਹੋਈਆਂ ਸੌੜੀਆਂ ,
ਮਰਾਉਂਦੇ ਭਾਈਆਂ ਹੱਥੋ ਭਾਈ ।

ਵਿਕਦੀ ਕੁਰਸੀ ਜਮੀਰ ਵਿਕਗੇ ,
ਝੂਠੇ ਸਾਧਾਂ ਥਾਂ ਥਾਂ ਦਰੀ ਵਿਛਾਈ ।

ਪੰਜ ਦਰਿਆ ਮੇਰੇ ਦੇਸ਼ ਦੇ ।
ਛੇਵੇਂ ਦਰਿਆ ਖਾ ਲਈ ਲੁਕਾਈ ।

ਨੰਨ੍ਹੀ ਛਾਂ ਡਰੇ ਤੇਜਾਬ ਤੋਂ,
ਵਿਚਾਲੇ ਛੱਡਣੀ ਪਈ ਪੜ੍ਹਾਈ ।

ਵਿਰਸੇ ਨੂੰ ਢਾਹ ਲਾ ਗਏ ,
ਲੱਚਰਤਾ ਦੀ ਹੋਈ ਚੜ੍ਹਾਈ ।

ਇਤਹਾਸ ਤੋੜ ਅਖੌਤੀ ਲੇਖਕਾਂ,
ਸੂਰਮਿਆਂ ਦੀ ਅਕਸ ਵਿਗੜਾਈ।

ਕੁਝ ਕਰਦੇ ਰੀਸ ਗੁਰਾਂ ਦੀ,
ਬਾਣੀ ਦੀ ਨਾ ਸੋਝੀ ਆਈ ।

ਤੇਰੀ ਸੋਚ ਨੂੰ ਢੋਰਾ ਖਾ ਗਿਆ ,
ਫੋਕੀ ਫਿਰਦੇ ਟੌਰ੍ਹ ਬਣਾਈ।

ਕਲਮਾਂ ਵੀ ਹੁਣ ਵਿਕ ਗਈਆਂ,
ਨਿਰਮਲ ਨਾ ਲਿਖਣ ਸੱਚਾਈ ।

## ਦਿਲਾ ਐਵੇਂ ਨਾ ਤੂੰ ਰੋਇਆ ਕਰ

ਦਿਲਾ ਐਵੇਂ ਨਾ ਤੂੰ ਰੋਇਆ ਕਰ ।
ਨਾ ਭਾਰ ਗ਼ਮਾਂ ਦਾ ਢੋਇਆ ਕਰ ।

ਇੱਥੇ ਆਪਣੇ ਠਿੱਬੀ ਲਾਉਂਦੇ ਨੇ ,
ਨਾ ਹਰ ਕਿਸੇ ਦਾ ਹੋਇਆ ਕਰ ।

ਅੱਥਰੇ ਜਜਬਾਤ ਜੇ ਬੇਕਾਬੂ ਹੋਏ ,
ਮੀਚ ਕੇ ਅੱਖਾਂ ਨਾ ਮੋਇਆ ਕਰ ।

ਕੀ ਭਰੋਸਾ ਚੱਲਦੇ ਸਾਹਾਂ ਦਾ ,
ਮੋਹ ਦੇ ਬੀਜ ਹੀ ਬੋਇਆ ਕਰ ।

ਖੁਸ਼ੀਆਂ ਜੱਦ ਵੀ ਨੇੜੇ ਹੋਵਣ ,
ਤੂੰ ਤੇਲ ਬਰੂਹੀਂ ਚੋਇਆ ਕਰ ।

ਗਲਤ ਫਹਿਮੀਆਂ ਤੋੜਨ ਰਿਸ਼ਤੇ ,
ਐਵੇਂ ਰੋਜ਼ ਰੋਜ਼ ਨਾ ਟੋਹਿਆ ਕਰ ।

ਮੂੰਹੋਂ ਨਿਕਲੇ ਬੋਲ ਨਾ ਵਾਪਿਸ ਮੁੜਦੇ ਨੇ,
ਨਿਰਮਲ ਐਵੇਂ ਜਹਿਰ ਨਾ ਹੋਇਆ ਕਰ।

*ਪਿੰਡ ਕੋਟਲਾ ਮਝੇਵਾਲ(ਮਜੀਠਾ)*
*ਅੰਮ੍ਰਿਤਸਰ।*
*ਸੰਪਰਕ - 98766-51390*



# ਚਿੰਤਾ ਕਰੋ

*—ਲਖਵਿੰਦਰ ਸਿੰਘ ਬਾਜਵਾ*

ਚਿੰਤਾ ਕਰੋ ਕਿ ਨਦੀਆਂ ਵਿਚ ਕਿਉਂ ਗੰਦਾ ਪਾਣੀ ਵਹਿੰਦਾ ਹੈ।
ਚਿੰਤਾ ਕਰੋ ਕਿ ਵਿੱਚ ਹਵਾ ਦੇ ਪ੍ਰਦੂਸ਼ਣ ਕਿਓਂ ਰਹਿੰਦਾ ਹੈ।
ਚਿੰਤਾ ਕਰੋ ਕਿ ਧਰਤੀ ਅੰਦਰ ਕੈਮੀਕਲ ਕਿਓਂ ਜਾਂਦਾ ਹੈ।
ਚਿੰਤਾ ਕਰੋ ਕਿ ਹਰ ਇੱਕ ਬੰਦਾ ਜ਼ਹਿਰ ਪੀਂਦਾ ਖਾਂਦਾ ਹੈ।
ਚਿੰਤਾ ਕਰੋ ਕਿ ਕੈਮੀਕਲ ਦੇ ਜੂਸ ਬਣਾਏ ਜਾਂਦੇ ਨੇ।
ਚਿੰਤਾ ਕਰੋ ਕਿ ਦੁੱਧ ਅੰਮ੍ਰਿਤ ਵਿੱਚ ਜ਼ਹਿਰ ਰਲਾਏ ਜਾਂਦੇ ਨੇ।
ਚਿੰਤਾ ਕਰੋ ਕਿ ਵਿੱਚ ਦਿਮਾਗਾਂ, ਸੋਚਾਂ ਵਿੱਚ ਬੱਸ ਪੈਸਾ ਹੈ।
ਚਿੰਤਾ ਕਰੋ ਕਿ ਰਸਤਾ ਫੜਿਆ, ਲੋਕਾਂ ਨੇ ਇਹ ਕੈਸਾ ਹੈ।
ਚਿੰਤਾ ਕਰੋ ਕਿ ਬਦਇਖਲਾਕੀ ਹੁਣ ਇਖਲਾਕ ਕਹਾਉਂਦੀ ਹੈ।
ਚਿੰਤਾ ਕਰੋ ਕਿ ਅਕਲਾਂ ਉਤੇ, ਮਾਇਆ ਗਲਬਾ ਪਾਉਂਦੀ ਹੈ।
ਚਿੰਤਾ ਕਰੋ ਕਿ ਨੰਗਾ ਹੋਣਾ, ਫੈਸ਼ਨ ਅੱਜ ਕਹਾਉਂਦਾ ਹੈ।
ਚਿੰਤਾ ਕਰੋ ਕਿ ਕਿਓਂ ਨੰਗੇਜ, ਕਲਾ ਦਾ ਰੁਤਬਾ ਪਾਉਂਦਾ ਹੈ।
ਚਿੰਤਾ ਕਰੋ ਕਿ ਵੱਢੀ ਅੱਜ, ਇਨਸਾਫ ਨੂੰ ਖਾਈ ਜਾਂਦੀ ਹੈ।
ਚਿੰਤਾ ਕਰੋ ਕਿ ਝੂਠ ਬੋਲ ਕੇ, ਸ਼ੋਹਰਤ ਪਾਈ ਜਾਂਦੀ ਹੈ।
ਚਿੰਤਾ ਕਰੋ ਕਿ ਭਰਿਆਂ ਹੋਇਆਂ ਨੂੰ, ਕਿਓਂ ਭਰਿਆ ਜਾਂਦਾ ਹੈ।
ਚਿੰਤਾ ਕਰੋ ਕਿ ਮਾਸੂਮਾਂ ਦੀ ਰੱਤ ਵਿੱਚ ਤਰਿਆ ਜਾਂਦਾ ਹੈ।
ਚਿੰਤਾ ਕਰੋ ਕਿ ਅਸਲੇ ਵਿੱਚ, ਮੋਹ ਵਧਿਆ ਕਿਓਂ ਲੋਕਾਈ ਦਾ।
ਚਿੰਤਾ ਕਰੋ ਕਿ ਦੁਸ਼ਮਣ ਹੋਇਆ, ਭਾਈ ਹੀ ਕਿਓਂ ਭਾਈ ਦਾ।
ਚਿੰਤ ਕਰੋ ਕਿ ਅਨਪੜ੍ਹ ਗੁਰ ਦੇ, ਪੜ੍ਹੇ ਲਿਖੇ ਵੀ ਚੇਲੇ ਨੇ।
ਚਿੰਤਾ ਕਰੋ ਕਿ ਬਘਿਆੜਾਂ ਦੀ, ਵਿੱਚ ਸੁਰੱਖਿਆ ਲੇਲੇ ਨੇ।
ਚਿੰਤਾ ਕਰੋ ਕਿ ਬੁੱਧੀ ਜੀਵੀ, ਜਾਲ ਵਿਛਾਉਂਦੇ ਅਕਲਾਂ ਦਾ।
ਚਿੰਤਾ ਕਰੋ ਕਿ ਯੁੱਗ ਆ ਗਿਆ, ਰਿਸ਼ਵਤ ਖੋਰੀ ਨਕਲਾਂ ਦਾ।
ਚਿੰਤਾ ਕਰੋ ਕਿ ਨਸ਼ੇ, ਹਕੂਮਤ ਦੇ ਸਾਏ ਵਿੱਚ ਬਣਦੇ ਨੇ।
ਚਿੰਤਾ ਕਰੋ ਕਿ ਰੇਤੇ ਦੇ ਸੰਗ, ਲਾਲ ਵੀ ਜਾਂਦੇ ਛਣਦੇ ਨੇ।
ਚਿੰਤਾ ਕਰੋ ਕਿ ਰੁੱਖ ਮੁਕਾ ਕੇ, ਏ. ਸੀ. ਲੱਗੀ ਜਾਂਦੇ ਨੇ।
ਚਿੰਤਾ ਕਰੋ ਕਿ ਫਾਇਦਾ ਕਹਿ ਕੇ, ਚਾਤਰ ਠੱਗੀ ਜਾਂਦੇ ਨੇ।
ਚਿੰਤਾ ਕਰੋ ਕਿ ਲਾਲੀ ਲਾ ਕੇ, ਲਹੂ ਵਖਾਇਆ ਜਾਂਦਾ ਹੈ।
ਚਿੰਤਾ ਕਰੋ ਕਿ ਖਾਣਾ ਕਹਿ ਕੇ, ਗੰਦ ਖਵਾਇਆ ਜਾਂਦਾ ਹੈ।
ਚਿੰਤਾ ਕਰੋ ਕਿ ਡਾਲਰ ਘੜੂ, ਮਸ਼ੀਨ ਸਕੂਲ ਬਣਾਉਂਦੇ ਨੇ।
ਚਿੰਤਾ ਕਰੋ ਕਿ ਗੰਦ ਮੰਦ ਬਕਦੇ, ਕਲਾਕਾਰ ਅਖਵਾਉਂਦੇ ਨੇ।
ਚਿੰਤਾ ਕਰੋ ਕਿ ਨੈਤਿਕਤਾ ਦੇ, ਗੁੰਮੇ ਪੇਜ਼ ਕਿਤਾਬਾਂ ਚੋਂ।
ਚਿੰਤਾ ਕਰੋ ਕਿ ਉੱਚ ਆਦਰਸ਼, ਉੱਡ ਪੁੱਡ ਚੱਲੇ ਖਾਬਾਂ ਚੋਂ।
ਚਿੰਤਾ ਕਰੋ ਕਿ ਬਿਰਧਸ਼ਾਲਾਵਾਂ, ਅੰਦਰ ਮਾਪੇ ਰੁਲਦੇ ਨੇ।
ਚਿੰਤਾ ਕਰੋ ਕਿ ਬਾਰ ਵਿਕਾਸੀ, ਫਾਰਨ ਵੱਲ ਕਿਓਂ ਖੁੱਲ੍ਹਦੇ ਨੇ।
ਚਿੰਤਾ ਕਰੋ ਕਿ ਨੇਤਾ ਕਿਓਂ ਕਰ, ਟੁੱਕੜੇ ਮੁਫ਼ਤ ਖਵਾਉਂਦੇ ਨੇ।
ਚਿੰਤਾ ਕਰੋ ਕਿ ਨਸ਼ਿਆਂ ਦੇ ਦਰਿਆ, ਕਿਓਂ ਹੜ੍ਹਦੇ ਆਉਂਦੇ ਨੇ।
ਚਿੰਤਾ ਕਰੋ ਕਿ ਪੈਸੇ ਲੈ, ਅਸ਼ਵਾਸਨ ਦਿੱਤੇ ਜਾਂਦੇ ਨੇ।
ਚਿੰਤਾ ਕਰੋ ਕਿ ਕਾਮੇ ਭੁੱਖੇ, ਵਿਹਲੜ ਦਾਅਵਤ ਖਾਂਦੇ ਨੇ।
ਚਿੰਤਾ ਕਰੋ ਕਿ ਹੁਸਨ ਇਸ਼ਕ ਦਾ, ਚੋਗਾ ਪਾਇਆ ਜਾਂਦਾ ਹੈ।
ਚਿੰਤਾ ਕਰੋ ਕਿ ਸੋਨ ਜਾਲ ਵਿੱਚ, ਨਫਸ ਫਸਾਇਆ ਜਾਂਦਾ ਹੈ।
ਚਿੰਤਾ ਕਰੋ ਕਿ ਵਿਕਣ ਡਿਗਰੀਆਂ, ਰੁਲੇ ਯੋਗਤਾ ਰਾਹਵਾਂ ਤੇ।
ਚਿੰਤਾ ਕਰੋ ਕਿ ਰਚੇ ਅਡੰਬਰ ਜਾਂਦੇ, ਭੋਗ ਵਿਆਹਵਾਂ ਤੇ।
ਚਿੰਤਾ ਕਰੋ ਕਿ ਘਟੇ ਮਨੁੱਖਤਾ, ਹੱਦਾਂ ਵਧਦੀਆਂ ਜਾਂਦੀਆਂ ਨੇ।
ਚਿੰਤਾ ਕਰੋ ਕਿ ਵੱਡੀਆਂ ਮੱਛੀਆਂ, ਛੋਟੀਆਂ ਨੂੰ ਖਾ ਜਾਂਦੀਆਂ ਨੇ।
ਚਿੰਤਾ ਕਰੋ ਕਿ ਇੱਜ਼ਤ ਕਿਧਰੇ, ਨਹੀ ਸੁਰੱਖਿਅਤ ਨਾਰੀ ਦੀ।
ਚਿੰਤਾ ਕਰੋ ਕਿ ਮਹਿਲਾਂ ਹੇਠਾਂ, ਕੀ ਵੁੱਕਤ ਹੈ ਢਾਰੀ ਦੀ।
ਚਿੰਤਾ ਕਰੋ ਕਿ ਅੰਨ ਸੜ ਰਿਹਾ, ਭੁੱਖੇ ਮਰਦੇ ਲੋਕ ਕਿਓਂ।
ਚਿੰਤਾ ਕਰੋ ਕਿ ਚਾਨਣ ਉਤੇ, ਲੱਗੀ ਹੋਈ ਰੋਕ ਕਿਓਂ।
ਜੇਕਰ ਏਨੇ ਸਾਰੇ ਮਸਲੇ, ਚਿੰਤਾ ਨਾਲ ਵਿਚਾਰਾਂਗੇ।
ਫੇਰ ਬਾਜਵਾ ਮੰਦਹਾਲੀ ਚੋਂ, ਕੁਝ ਵਿਕਾਸ ਨਿਤਾਰਾਂਗੇ।

ਸੰਪਰਕ – 916734506



# ਗੁਰੂ ਮਹਿਮਾ

**-ਹਰਭਜਨ ਸਿੰਘ ਰਾਜ੍ਹਾ**

ਦਿਲ ਕਰਦੈ ਆਪਣੇ ਗੁਰੂ ਤਾਈਂ, ਦਿਲ ਦੀ ਪਾਲਕੀ ਵਿੱਚ ਬੈਠ ਲਵਾਂ ਮੈਂ।
ਕੀਤੇ ਔਗਨਾ ਤਾਈਂ ਬਖਸ਼ਾ ਕੇ ਤੇ, ਤਪਦੇ ਹਿਰਦੇ ਨੂੰ ਸ਼ਾਂਤ ਕਰਾ ਲਵਾਂ ਮੈਂ।
ਹਨੂੰਮਾਨ ਵਾਂਗੂੰ ਪਵਨ ਰੂਪ ਹੋ ਕੇ, ਚੱਕਰ ਦੇਸ਼ ਪ੍ਰਦੇਸ਼ ਦੇ ਲਾ ਲਵਾਂ ਮੈਂ।
ਇਹਦੇ ਨੈਨਾਂ ਚੋਂ ਮਸਤੀ ਦਾ ਜਾਮ ਪੀ ਕੇ, ਜੀਵਨ ਆਪਣਾ ਸਫਲ ਬਨਾ ਲਵਾਂ ਮੈਂ।।

ਮਨ ਮੰਦਰ ਦੀ ਕਰ ਸਫਾਈ ਪਹਿਲਾਂ, ਜੋਤ ਏਸ ਦੀ ਵਿੱਚ ਜਗਾਈ ਰੱਖਾਂ।
ਦਿਨੇ ਰਾਤ ਹੀ ਏਸ ਦਾ ਨਾਮ ਜੱਪ ਕੇ, ਮਨੋਂ ਕਾਮਨਾ ਸਭ ਭੁਲਾਈ ਰੱਖਾਂ।
ਮੁਕਤੀ ਮੰਗ ਕੇ ਏਸ ਮਹਿਬੂਬ ਕੋਲੋਂ, ਜੰਮਨ ਮਰਨ ਦਾ ਗੇੜ ਮੁਕਾਈ ਰੱਖਾਂ।
ਰਾਜੀ ਸਦਾ ਰਜ਼ਾ ਵਿੱਚ ਰਹਿ ਰਾਜ੍ਹਾ, ਗੀਤ ਏਸ ਪਿਆਰੇ ਦੇ ਗਾਈ ਰੱਖਾਂ।।

ਮੁੱਕ ਜਾਏ ਚੌਰਾਸੀ ਦਾ ਗੇੜ ਮੇਰਾ, ਮੇਰੇ ਸਿਰ ਉੱਤੇ ਇਸ ਦਾ ਹੱਥ ਹੋਵੇ।
ਮੇਰੇ ਭਰਮ ਭੁਲੇਖੇ ਸਭ ਮੁੱਕ ਜਾਵਨ, ਕੁੱਲ ਦੁਨੀਆਂ ਹੀ ਏਸ ਦੇ ਵੱਸ ਹੋਵੇ।
ਰੋਗ ਸੋਗ ਸਾਰੇ ਕੱਟੇ ਜਾਨ ਮੇਰੇ, ਹਰ ਪਾਸੇ ਹੀ ਏਸ ਦਾ ਜੱਸ ਹੋਵੇ।
ਕਿਰਪਾ ਮੈਂ ਨਿਮਾਨੇ ਤੇ ਕਰਨ ਐਸੀ, ਜਿਸ ਦਾ ਜੱਸ ਨਾ ਰਾਜੇ ਤੋਂ ਦੱਸ ਹੋਵੇ।।

ਹਰ ਘੜੀ ਹਰ ਪੱਲ ਹਰ ਪਲਕ ਅੰਦਰ, ਇਸ ਪਿਆਰੇ ਦੇ ਤਾਈਂ ਵਸਾਈ ਰੱਖਾਂ।
ਹਰ ਵਕਤ ਹੀ ਏਸ ਦੇ ਸੀਸ ਉੱਤੇ, ਆਪਣੇ ਕੇਸਾਂ ਦਾ ਚਵਰ ਝੁਲਾਈ ਰੱਖਾਂ।
ਇਕ ਪੱਲ ਵੀ ਅੱਖੋਂ ਨਾ ਕਰਾਂ ਉਹਲੇ, ਦਿਲ ਦੇ ਸ਼ੀਸ਼ੇ ਦੇ ਵਿੱਚ ਬੈਠਾਈ ਰੱਖਾਂ।
ਸਦਾ ਖਿੜੇ ਬਹਾਰ ਦੇ ਪੁਸ਼ਪ ਤਾਈਂ, ਦਿਲ ਦੇ ਵਿਹੜੇ ਵਿੱਚ "ਰਾਜ੍ਹਾ" ਸਜਾਈ ਰੱਖਾਂ।।

ਮੱਥਾ ਟੇਕ ਦੇ ਇਹਦੀ ਦਹਿਲੀਜ਼ ਉੱਤੇ, ਮਾੜੇ ਕਰਮਾਂ ਦੀ ਰੇਖ ਨੂੰ ਮੇਟ ਲਾਂ ਮੈਂ।
ਇਹਦੇ ਵਿਸ਼ਵ ਵਿਦਆਲੇ ਦੇ ਵਿੱਚ ਪੜ੍ਹ ਕੇ, ਆਪਾ ਏਸ ਦੇ ਵਿੱਚ ਸਮੇਟ ਲਾਂ ਮੈਂ।
ਜਿਹੜੇ ਰੇਟ ਵੀ ਮਿਲੇ ਪਿਆਰ ਏਹਦਾ, ਘੱਟ ਕਰਾਂ ਨਾ ਓਸੇ ਹੀ ਰੇਟ ਲਾਂ ਮੈਂ।
ਇਹਦੇ ਰੰਗ ਵਿੱਚ ਰੰਗਿਆਂ ਜਾਂ ਐਸਾ, "ਰਾਜ੍ਹਾ" ਏਸ ਤੇ ਸੀਸ ਕਰ ਭੇਟ ਲਾਂ ਮੈਂ।।

ਸੰਪਰਕ: 94168-80763

# ਨਾਮਧਾਰੀ ਹਾਕੀ ਟੀਮ ਦੀ ਦਾਸਤਾਨ



*-ਭਜਨ ਸਿੰਘ*

ਪੰਜਵਾਂ ਬੈਚ- ਨਾਮਧਾਰੀ ਹਾਕੀ ਟੀਮ ਦੇ ਹਰ ਨਵੇਂ ਬੈਚ ਦੀ ਸ਼ੁਰੂਆਤ ਇਲਾਕਾ ਜੀਵਨ ਨਗਰ 'ਚੋਂ ਬੱਚੇ ਚੁਣ ਕੇ ਕੀਤੀ ਜਾਂਦੀ ਹੈ ਕਿਉਂਕਿ ਓਧਰ ਕਾਫ਼ੀ ਨਾਮਧਾਰੀ ਸਿੰਘਾਂ ਦੇ ਪਿੰਡ ਹਨ। ਉੱਥੇ ਲੰਮੇ ਸਮੇਂ ਤੋਂ ਕੋਚ ਗੁਰਮੇਜ ਸਿੰਘ ਬੱਚਿਆਂ ਨੂੰ ਕੋਚਿੰਗ ਦੇ ਰਹੇ ਹਨ, ਅੱਜ ਕੱਲ੍ਹ ਕੋਚ ਹਰਵਿੰਦਰ ਸਿੰਘ ਵੀ ਉਨ੍ਹਾਂ ਦੇ ਸਹਾਇਕ ਹਨ। ਜਦੋਂ ਉੱਥੇ ਬੱਚੇ ਕੁਝ ਚੰਗਾ ਖੇਡਣ ਲੱਗ ਪੈਂਦੇ ਹਨ ਤੇ ਥੋੜ੍ਹੇ ਵੱਡੇ ਹੋ ਜਾਂਦੇ ਹਨ, ਉਦੋਂ ਉੱਥੋਂ ਬੱਚੇ ਚੁਣ ਕੇ ਸ੍ਰੀ ਭੈਣੀ ਸਾਹਿਬ ਭੇਜ ਦਿੱਤੇ ਜਾਂਦੇ ਹਨ। ਸ੍ਰੀ ਭੈਣੀ ਸਾਹਿਬ ਨਾਮਧਾਰੀ ਹਾਕੀ ਟੀਮ ਲਈ ਸਾਰੀਆਂ ਸਹੂਲਤਾਂ ਹਨ- ਵਧੀਆ ਰਿਹਾਇਸ਼, ਖਾਣ-ਪੀਣ, ਸਕੂਲ, ਗਰਾਊਂਡ ਆਦਿ। 2007-08 ਈ. ਵਿੱਚ ਜੀਵਨ ਨਗਰ ਤੋਂ ਇੱਕ ਹੋਰ ਨਵਾਂ ਬੈਚ ਸ੍ਰੀ ਭੈਣੀ ਸਾਹਿਬ ਪਹੁੰਚਿਆ। ਇੱਥੇ ਉਹਨਾਂ ਬੱਚਿਆਂ ਨੂੰ ਕੋਚ ਬਲਦੇਵ ਸਿੰਘ (ਨਾਈਜੀਰੀਆ) ਤੇ ਦੀਦਾਰ ਸਿੰਘ ਕੋਚਿੰਗ ਦੇਣ ਲੱਗੇ। ਬਾਅਦ ਵਿੱਚ ਅਨਮੋਲਕ ਸਿੰਘ ਵੀ ਕੋਚਿੰਗ ਦੇਂਦੇ ਰਹੇ।

ਇਸ ਬੈਚ ਵਿੱਚ ਖੇਡਣ ਵਾਲੇ ਖਿਡਾਰੀ ਸਨ-

1. ਨਾਨਕ ਸਿੰਘ ਗੋਲਕੀਪਰ
2. ਮਾਲਕ ਸਿੰਘ
3. ਹਰਪ੍ਰੀਤ ਸਿੰਘ(ਨਾਗਰਾ)
4. ਗੁਰਮੇਲ ਸਿੰਘ
5. ਗੁਰਭੇਜ ਸਿੰਘ
6. ਗੁਰਪ੍ਰੀਤ ਸਿੰਘ (ਗੋਪੀ) (ਜੂ.)
7. ਮਨਪ੍ਰੀਤ ਸਿੰਘ
8. ਲੱਖਾ ਸਿੰਘ
9. ਦਿਲਬਾਗ ਸਿੰਘ (ਬੱਗਾ)
10. ਧਿਆਨ ਸਿੰਘ
11. ਲਖਵਿੰਦਰ ਸਿੰਘ
12. ਗਿਆਨ ਸਿੰਘ (ਗੋਲਕੀਪਰ)
13. ਦਲਜੀਤ ਸਿੰਘ
14. ਗੁਰਮੀਤ ਸਿੰਘ
15. ਹਰਮੀਤ ਸਿੰਘ
16. ਅਮੋਲਕ ਸਿੰਘ
17. ਗੁਰਵਿੰਦਰ ਸਿੰਘ
18. ਦਿਲਬਾਗ ਸਿੰਘ (ਕਾਲਾ)
19. ਗੁਰਭਾਗ ਸਿੰਘ (ਢਾਕਾ)
20. ਦੁੰਮਣ ਸਿੰਘ (ਗੋਲਕੀਪਰ)

ਇਸ ਬੈਚ ਨੇ ਕੁਝ ਜੂਨੀਅਰ ਟੂਰਨਾਮੈਂਟ ਖੇਡਣ ਤੋਂ ਬਾਅਦ ਜਦੋਂ ਸੀਨੀਅਰ ਟੂਰਨਾਮੈਂਟ ਖੇਡਣੇ ਸ਼ੁਰੂ ਕੀਤੇ ਤਾਂ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਅਰਜ਼ ਕੀਤੀ। ਉਹਨੀਂ ਦਿਨੀਂ ਸਤਿਗੁਰੂ ਜੀ ਬਹੁਤ ਘੱਟ ਬਚਨ ਕਰਦੇ ਸਨ। ਪਰ ਜਦੋਂ ਸੇਵਕ ਰਛਪਾਲ ਸਿੰਘ ਹੁਰਾਂ ਅਰਜ਼ ਕੀਤੀ ਕਿ ਨਾਮਧਾਰੀ ਹਾਕੀ ਟੀਮ ਦਾ ਇੱਕ ਨਵਾਂ ਬੈਚ ਇਸ ਵਾਰ ਪਹਿਲਾ ਸੀਨੀਅਰ ਟੂਰਨਾਮੈਂਟ ਖੇਡਣ ਜਾ ਰਿਹਾ ਹੈ, ਤਾਂ ਸਤਿਗੁਰੂ ਜੀ ਬੜੇ ਵੇਰਵੇ ਨਾਲ ਸਾਰੀ ਗੱਲ-ਕੱਥ ਪੁੱਛ, ਖੇਡਣ ਦੀ ਆਗਿਆ ਦਿੱਤੀ।

ਇਸ ਬੈਚ ਦੇ ਖਿਡਾਰੀਆਂ ਨੇ ਨਾਮਵਰ ਭਾਰਤੀ ਟੂਰਨਾਮੈਂਟਾਂ ਵਿੱਚ ਸ਼ਿਰਕਤ ਕਰਨੀ ਸ਼ੁਰੂ ਕੀਤੀ। ਸਾਲ ਕੁ ਵਿੱਚ ਇਹ ਨਾਮਧਾਰੀ ਟੀਮ ਨਾਮਵਰ ਭਾਰਤੀ ਮਹਿਕਮਿਆਂ ਦੀਆਂ ਟੀਮਾਂ ਨੂੰ ਹਰਾਉਣ ਲੱਗ ਪਈ। ਇਸ ਟੀਮ ਦੀ ਵੱਡੀ ਉਪਲਬਧੀ ਇਹ ਹੈ ਕਿ ਇਹਨਾਂ ਨੇ 'ਸਰਬ ਭਾਰਤੀ ਨਹਿਰੂ ਹਾਕੀ ਟੂਰਨਾਮੈਂਟ' 2009 ਈ. ਵਿੱਚ ਖੇਡ ਕੇ ਪਹਿਲਾ ਸਥਾਨ ਹਾਸਲ ਕੀਤਾ। ਇਸ ਬੈਚ ਤੋਂ ਪਹਿਲਾਂ ਸੀਨੀਅਰ ਨਹਿਰੂ ਟੂਰਮਾਮੈਂਟ ਵਿੱਚ ਨਾਮਧਾਰੀ ਟੀਮ ਦੂਸਰੇ, ਤੀਸਰੇ ਸਥਾਨ ਤਾਂ ਹਾਸਿਲ ਕਰਦੀ ਰਹੀ, ਪਰ ਪਹਿਲੀ ਵਾਰ ਪਹਿਲਾ ਸਥਾਨ 2009 ਈ. ਵਿੱਚ ਇਸੇ ਬੈਚ ਦੀ ਬਦੌਲਤ ਹਾਸਲ ਹੋਇਆ। ਨਾਮਧਾਰੀ ਟੀਮ ਦਾ ਫਾਈਨਲ ਮੈਚ ਇੰਡੀਅਨ ਆਇਲ ਨਾਲ ਹੋਇਆ। ਇਹ ਸਾਰਾ ਮੈਚ ਸਤਿਗੁਰੂ ਜਗਜੀਤ ਸਿੰਘ ਜੀ ਨੇ ਸ੍ਰੀ ਭੈਣੀ ਸਾਹਿਬ ਟੀ. ਵੀ. 'ਤੇ ਆਪ ਕਿਰਪਾ ਕਰਕੇ ਵੇਖਿਆ।

ਇਹ ਟੀਮ ਭਾਰਤੀ ਟੂਰਨਾਮੈਂਟਾਂ ਤੋਂ ਇਲਾਵਾ ਕਨੇਡਾ ਵਿੱਚ ਵੀ ਜਿੱਤਾਂ ਹਾਸਿਲ ਕਰ ਕੇ ਆਪਣੀ ਖੇਡ ਦੀ ਧੌਂਸ ਜਮਾ ਚੁੱਕੀ ਹੈ। ਅੱਜ ਕੱਲ੍ਹ ਇਸ ਬੈਚ ਦੇ ਬਹੁਤੇ ਖਿਡਾਰੀ ਕਨੇਡਾ ਵਿੱਚ ਸਰੀ ਲਾਇਨਜ਼ ਕਲੱਬ ਵਲੋਂ ਖੇਡਦੇ ਹਨ। ਉੱਥੇ ਰਹਿ ਕੇ ਆਪਣਾ ਕੰਮ ਕਰ ਰਹੇ ਹਨ। ਕੁਝ ਖਿਡਾਰੀ ਭਾਰਤ ਵਿੱਚ ਵੱਖ-ਵੱਖ ਮਹਿਕਮਿਆਂ ਵਿੱਚ ਨੌਕਰੀਆਂ ਵੀ ਕਰ ਰਹੇ ਹਨ।

ਇਸ ਟੀਮ ਦੇ ਕੁਝ ਖਿਡਾਰੀ ਅੰਤਰ-ਰਾਸ਼ਟਰੀ ਮੁਕਾਬਲਿਆਂ ਵਿੱਚ ਹਿੱਸਾ ਲੈ ਚੁੱਕੇ ਹਨ। ਉਹ ਭਾਰਤੀ ਟੀਮ ਵਲੋਂ ਨਾਮਧਾਰੀ ਦਸਤਾਰ ਨਾਲ ਖੇਡ ਕੇ ਸਿੱਖੀ ਪਹਿਰਾਵੇ ਦੀ ਪਹਿਚਾਣ ਵਿਸ਼ਵ ਪੱਧਰ 'ਤੇ ਕਰ ਚੁੱਕੇ ਹਨ। ਜਿਨ੍ਹਾਂ ਵਿੱਚੋਂ- ਮਾਲਕ ਸਿੰਘ, ਨਾਨਕ ਸਿੰਘ,

ਗੁਰਮੇਲ ਸਿੰਘ, ਹਰਪ੍ਰੀਤ ਸਿੰਘ (ਨਾਗਰਾ)। ਇਸ ਤੋਂ ਇਲਾਵਾ ਨਾਮਧਾਰੀ ਹਾਕੀ ਖਿਡਾਰੀ ਪ੍ਰੀਮੀਅਰ ਹਾਕੀ ਲੀਗ ਵਿੱਚ ਵੀ ਵੱਖ-ਵੱਖ ਟੀਮਾਂ ਵਲੋਂ ਖੇਡ ਚੁੱਕੇ ਹਨ।

ਖੇਡ ਪੱਤਰਕਾਰ ਕੁਲਦੀਪ ਸਿੰਘ ਪੱਟੀ ਨਾਮਧਾਰੀ ਹਾਕੀ ਟੀਮ ਬਾਰੇ ਲਿਖਦਾ ਹੈ- "ਨਾਮਧਾਰੀ ਦੇਸ਼ ਭਗਤ ਜੁਝਾਰੂ ਹਨ ਤੇ ਤੋਪਾਂ ਅੱਗੇ ਸ਼ਹੀਦੀ ਪ੍ਰਾਪਤੀ ਇਤਿਹਾਸਕ ਮਿਸਾਲ ਹੈ। ਹੁਣ ਨਾਮਧਾਰੀ ਹਾਕੀ ਵਾਲੇ ਕਿੱਲਰ ਇਨਸਟਿੰਕਟ ਨਾਲ ਖੇਡ ਰਹੇ ਹਨ ਤੇ ਭਾਰਤੀ ਹਾਕੀ ਦਾ ਨਾਮ ਰੌਸ਼ਨ ਕਰ ਰਹੇ ਹਨ। ਜੇ ਭਵਿੱਖ ਵਿੱਚ ਨਾਮਧਾਰੀ ਮੁੰਡਿਆਂ ਦੇ ਨਾਲ ਨਾਮਧਾਰੀ ਕੁੜੀਆਂ ਦੀ ਹਾਕੀ ਟੀਮ ਵੀ ਨਾਮਧਾਰੀ ਪ੍ਰਬੰਧਕ ਤਿਆਰ ਕਰ ਲੈਣ ਤਾਂ ਭਾਰਤੀ ਹਾਕੀ ਦਾ ਕੌਮੀ ਤੇ ਕੌਮਾਂਤਰੀ ਮਿਆਰ ਦੋ ਵਰਗਾਂ (ਕੁੜੀਆਂ ਤੇ ਮੁੰਡਿਆਂ) ਵਿੱਚ ਉੱਚਾ ਹੋ ਸਕਦਾ ਹੈ। ਮੈਂ ਨਾਮਧਾਰੀ ਹਾਕੀ ਟੀਮ ਨੂੰ ਸੁਰਜੀਤ ਹਾਕੀ ਟੂਰਨਾਮੈਂਟ ਵਿੱਚ ਖੇਡਦਿਆਂ ਵੇਖਿਆ ਹੈ। ਉਹਨਾਂ ਵਿੱਚ ਨਿਵੇਕਲਾ ਹਾਕੀ ਸਟਾਈਲ, ਸਟਿੱਕ ਵਰਕ, ਸਪੀਡ, ਸਟੈਮਨਾ ਅਤੇ ਲੰਮਾ ਹਾਕੀ ਦਾਈਆ ਹੈ।"

ਛੇਵਾਂ ਬੈਚ- 2010-11 ਵਿੱਚ ਇੱਕ ਹੋਰ ਨਵੇਂ ਬੈਚ ਦੀ ਸ਼ੁਰੂਆਤ ਕੀਤੀ ਗਈ। ਇਸ ਬੈਚ ਦੇ ਖਿਡਾਰੀ ਚੁਣ ਕੇ ਸ੍ਰੀ ਭੈਣੀ ਸਾਹਿਬ ਕੋਚਿੰਗ ਦੇਂਦੇ ਕੋਚ ਓਲੰਪੀਅਨ ਦੀਦਾਰ ਸਿੰਘ, ਬਲਦੇਵ ਸਿੰਘ ਨਾਈਜੀਰੀਆ ਤੇ ਕੋਚ ਅਨਮੋਲਕ ਸਿੰਘ ਦੇ ਸਪੁਰਦ ਕਰ ਦਿੱਤੇ ਗਏ। ਇਸ ਬੈਚ ਵਿੱਚ ਖੇਡਣ ਵਾਲੇ ਖਿਡਾਰੀ ਸਨ-

1. ਭਗਤ ਸਿੰਘ
2. ਬਿਸ਼ਨ ਸਿੰਘ
3. ਜਸਵੰਤ ਸਿੰਘ (ਗੋਲਕੀਪਰ)
4. ਸੰਤਾ ਸਿੰਘ
5. ਕੁਲਦੀਪ ਸਿੰਘ
6. ਹਰਵਿੰਦਰ ਸਿੰਘ
7. ਬਖਸ਼ਿੰਦਰ ਸਿੰਘ
8. ਹਰਪ੍ਰੀਤ ਸਿੰਘ (ਹੈਪੀ)
9. ਊਧਮਪ੍ਰੀਤ ਸਿੰਘ
10. ਸ਼ਮਸ਼ੇਰ ਸਿੰਘ
11. ਗੁਰਮੁਖ ਸਿੰਘ
12. ਬੰਤਾ ਸਿੰਘ (ਗੋਲਕੀਪਰ)
13. ਅੰਮ੍ਰਿਤਪਾਲ ਸਿੰਘ
14. ਸਾਹਿਲਪ੍ਰੀਤ ਸਿੰਘ
15. ਹਰਪ੍ਰੀਤ ਸਿੰਘ (ਭੋਲਾ)
16. ਪ੍ਰਿੰਸ
17. ਗਗਨਪ੍ਰੀਤ ਸਿੰਘ
18. ਕਰਨਦੀਪ ਸਿੰਘ
19. ਅਵਤਾਰ ਸਿੰਘ ਤਾਰਾ
20. ਬਚਿੱਤਰ ਸਿੰਘ

2014 ਵਿੱਚ 'ਦੂਜਾ ਗੁਰਬਖਸ਼ ਸਿੰਘ ਯਾਦਗਾਰੀ ਹਾਕੀ ਟੂਟਨਾਮੈਂਟ' ਇਸ ਬੈਚ ਦੀ ਟੀਮ ਨੇ ਜਿੱਤਿਆ। 6ਵੇਂ ਨਾਮਧਾਰੀ ਹਾਕੀ ਟੀਮ ਦੇ ਬੈਚ ਦੀ ਸੀਨੀਅਰ ਨੈਸ਼ਨਲ (Division-B) ਨੂੰ ਜਿੱਤਣਾ ਇੱਕ ਵੱਡੀ ਉਪਲਬਧੀ ਹੈ। ਇਹ ਨੈਸ਼ਨਲ ਸੰਨ 2015 ਈ. ਵਿੱਚ ਮਹਾਂਰਾਸ਼ਟਰ ਦੇ ਸ਼ਹਿਰ ਪੂਨੇ ਵਿਖੇ ਹੋਈ। ਇਸ ਟੂਰਨਾਮੈਂਟ ਵਿੱਚ ਨਾਮਧਾਰੀ ਟੀਮ ਜੇਤੂ ਰਹੀ।

ਸਤਿਗੁਰੂ ਉਦੇ ਸਿੰਘ ਜੀ ਨੇ 2013 ਵਿੱਚ ਸਤਿਗੁਰੂ ਜਗਜੀਤ ਸਿੰਘ ਜੀ ਦੀ ਯਾਦ ਵਿੱਚ ਹਾਕੀ ਟੂਰਨਾਮੈਂਟ ਅੱਸੂ ਦੇ ਮੇਲੇ ਦੌਰਾਨ ਕਰਾਉਣਾ ਸ਼ੁਰੂ ਕੀਤਾ। ਇਹ ਟੂਰਨਾਮੈਂਟ ਤਿੰਨ ਸਾਲ ਲਗਾਤਾਰ ਹੁੰਦਾ ਰਿਹਾ। 2013, 2014 ਤੇ 2015 ਵਿੱਚ। ਪਰ ਬਾਅਦ ਵਿੱਚ ਸ੍ਰੀ ਭੈਣੀ ਸਾਹਿਬ ਵਾਲੀ ਐਸਟਰੋਟਰਫ ਖ਼ਰਾਬ ਹੋ ਜਾਣ ਕਰਕੇ ਟੂਰਨਾਮੈਂਟ ਬੰਦ ਕਰਨਾ ਪਿਆ। ਇਹਨਾਂ ਟੂਰਨਾਮੈਂਟਾਂ ਵਿੱਚ ਭਾਰਤ ਦੀਆਂ ਜੂਨੀਅਰ ਅਕੈਡਮੀਆਂ ਦੀਆਂ ਨਾਮਵਰ ਟੀਮਾਂ ਨੂੰ ਸੱਦੇ ਦਿੱਤੇ ਜਾਂਦੇ। ਇਹ ਤਿੰਨੇ ਟੂਰਨਾਮੈਂਟ ਨਾਮਧਾਰੀ ਹਾਕੀ ਟੀਮ ਦੀ 6ਵੇਂ ਬੈਚ ਵਾਲੀ ਟੀਮ ਖੇਡਦੀ ਰਹੀ।

ਪਹਿਲੇ ਸਾਲ 2013 ਈ. ਵਿੱਚ ਨਾਮਧਾਰੀ ਟੀਮ ਸੈਮੀਫਾਈਨਲ ਵਿੱਚੋਂ ਹਾਰ ਕੇ ਟੂਰਨਾਮੈਂਟ ਵਿੱਚੋਂ ਬਾਹਰ ਹੋ ਗਈ। 2014 ਈ. ਵਿਚ ਨਾਮਧਾਰੀ ਟੀਮ ਦੂਸਰੇ ਸਥਾਨ 'ਤੇ ਰਹੀ, ਉਸ ਸਾਲ ਪਹਿਲਾ ਸਥਾਨ ਹਰਿਆਣਾ ਦੀ ਸੋਨੀਪਤ ਅਕੈਡਮੀ ਨੂੰ ਪ੍ਰਾਪਤ ਹੋਇਆ। ਤੀਸਰੇ ਸਾਲ 2015 ਵਿੱਚ ਸਤਿਗੁਰੂ ਜਗਜੀਤ ਸਿੰਘ ਟੂਰਨਾਮੈਂਟ 'ਤੇ ਨਾਮਧਾਰੀ ਹਾਕੀ ਟੀਮ ਨੇ ਭਾਰਤ ਦੀਆਂ ਪ੍ਰਸਿੱਧ ਅਕੈਡਮੀਆਂ ਨੂੰ ਹਰਾ ਕੇ ਜਿੱਤ ਹਾਸਲ ਕੀਤੀ।

2010 ਵਿੱਚ ਦਿੱਲੀ (ਭਾਰਤ) ਵਿਖੇ ਹੋਏ ਵਿਸ਼ਵ ਕੱਪ ਵੇਖਣ ਲਈ ਇਸ ਟੀਮ ਨੂੰ ਭੇਜਿਆ। ਸਤਿਗੁਰੂ ਜੀ ਵਿਸ਼ੇਸ਼ ਯਤਨ ਕਰਕੇ ਵਿਸ਼ਵ ਪੱਧਰੀ ਮੈਚਾਂ ਨੂੰ ਵਿਖਾਉਣ ਵਾਸਤੇ ਟੀਮ ਨੂੰ ਭੇਜਦੇ ਤਾਂ ਕਿ ਸਾਡੇ ਬੱਚੇ ਕੁਝ ਨਵਾਂ ਸਿੱਖ ਸਕਣ। ਪਹਿਲਾਂ ਵੀ 1982 ਵਿੱਚ ਮੁੰਬਈ (ਭਾਰਤ) ਵਿਖੇ ਵਿਸ਼ਵ ਕੱਪ ਤੇ 1982 ਦੀਆਂ ਏਸ਼ੀਅਨ ਖੇਡਾਂ ਵੇਖਣ ਲਈ ਵੀ ਟੀਮ ਨੂੰ ਭੇਜਿਆ ਸੀ।

2016 ਈ. ਵਿੱਚ ਲਖਨਊ (ਭਾਰਤ) ਵਿੱਚ ਹੋਏ ਜੂਨੀਅਰ ਵਰਲਡ ਕੱਪ ਵਿੱਚ ਭਾਰਤੀ ਹਾਕੀ ਟੀਮ ਨੇ 2001 ਈ. ਤੋਂ ਬਾਅਦ ਦੂਸਰਾ ਵਿਸ਼ਵ ਕੱਪ ਜਿੱਤਿਆ। ਇਹ ਭਾਰਤ ਲਈ ਬਹੁਤ ਮਾਣ ਵਾਲੀ ਗੱਲ ਹੈ। ਨਾਮਧਾਰੀ ਟੀਮ ਦਾ ਸੰਤਾ ਸਿੰਘ ਇਸ ਵਿਸ਼ਵ ਕੱਪ ਵਿੱਚ ਸਰਗਰਮ ਖਿਡਾਰੀ ਸੀ। ਇਸ ਬੈਚ ਦੇ ਖਿਡਾਰੀ ਕੁਝ ਵੱਖ-ਵੱਖ ਦੇਸ਼ਾਂ ਵਿੱਚ ਸੈੱਟ ਹਨ ਅਤੇ ਕੁਝ ਵੱਖ-ਵੱਖ ਮਹਿਕਮਿਆਂ ਵਿੱਚ ਨੌਕਰੀ ਕਰ ਰਹੇ ਹਨ।

ਸੱਤਵਾਂ ਬੈਚ- ਹੁਣ ਨਾਮਧਾਰੀ ਹਾਕੀ ਟੀਮ ਦਾ ਸੱਤਵਾਂ ਬੈਚ ਚੱਲ ਰਿਹਾ ਹੈ। ਇਹ ਖਿਡਾਰੀ ਸ੍ਰੀ ਭੈਣੀ ਸਾਹਿਬ ਤੇ ਜੀਵਨ ਨਗਰ ਦੋਵੇਂ ਥਾਵਾਂ 'ਤੇ ਕੋਚਿੰਗ ਲੈ ਰਹੇ ਹਨ। ਜੀਵਨ ਨਗਰ ਕੋਚ ਹਰਵਿੰਦਰ ਸਿੰਘ ਨਵੇਂ ਬੱਚਿਆਂ ਨੂੰ ਕੋਚਿੰਗ ਦੇ ਰਹੇ ਹਨ ਅਤੇ ਸ੍ਰੀ ਭੈਣੀ ਸਾਹਿਬ ਕੋਚ ਲਵਜੀਤ ਸਿੰਘ ਬੱਚਿਆਂ ਨੂੰ ਹਾਕੀ ਖਿਡਾ ਰਹੇ ਹਨ। ਇਸ ਬੈਚ ਦੇ ਖਿਡਾਰੀ ਪ੍ਰਿੰਸਪਾਲ ਸਿੰਘ ਤੇ ਅਕਾਸ਼ਦੀਪ ਸਿੰਘ ਭਾਰਤੀ ਹਾਕੀ ਟੀਮ ਦੇ ਕੈਂਪ ਲਾ ਚੁੱਕੇ ਹਨ। ਅਕਾਸ਼ਦੀਪ ਸਿੰਘ ਜੂਨੀਅਰ ਭਾਰਤੀ ਹਾਕੀ ਟੀਮ ਵੱਲੋਂ ਸਪੇਨ ਦਾ ਦੌਰਾ ਕਰ ਚੁੱਕਾ ਹੈ। ਅੱਜ ਕੱਲ੍ਹ ਨਾਮਧਾਰੀ ਹਾਕੀ ਟੀਮ ਦੇ ਨਾਲ-ਨਾਲ ਹੁਣ ਸ੍ਰੀ ਭੈਣੀ ਸਾਹਿਬ ਫੁੱਟਬਾਲ ਦੀ ਟੀਮ ਵੀ ਤਿਆਰ ਹੋ ਰਹੀ ਹੈ।

ਨਾਮਧਾਰੀ ਹਾਕੀ ਖੇਡਣ ਵਾਲੇ ਖਿਡਾਰੀ ਅੱਜ ਵੱਖ-ਵੱਖ ਮਹਿਕਮਿਆਂ ਵਿੱਚ ਨੌਕਰੀ ਕਰ ਰਹੇ ਹਨ, ਵਿਦੇਸਾਂ ਵਿੱਚ ਆਪਣੇ ਕਾਰੋਬਾਰ ਕਰ ਰਹੇ ਹਨ। ਉਹ ਮਾਇਕ ਪੱਖੋਂ ਕਾਫ਼ੀ ਸੰਤੁਸ਼ਟ ਹਨ। ਇਸ ਲਈ ਉਹ ਸਤਿਗੁਰੂ ਜਗਜੀਤ ਸਿੰਘ ਜੀ ਤੇ ਸਤਿਗੁਰੂ ਉਦੇ ਸਿੰਘ ਜੀ ਦੇ ਸ਼ੁਕਰਗੁਜ਼ਾਰ ਹਨ। ਉਨ੍ਹਾਂ ਨੇ 2021 ਵਿੱਚ ਹੋਣ ਵਾਲੇ ਨਾਮਧਾਰੀ ਹੋਲੇ ਮਹੱਲੇ ਦੀ ਸੇਵਾ ਸਤਿਗੁਰੂ ਜੀ ਤੋਂ ਮੰਗ ਕੇ ਲਈ ਹੈ।

ਵੱਖ-ਵੱਖ ਮਹਿਕਮਿਆਂ ਵਿੱਚ ਨੌਕਰੀ ਕਰ ਰਹੇ ਹਾਕੀ ਖਿਡਾਰੀ

ਰੇਲਵੇ - ਸੁਖਵਿੰਦਰ ਸਿੰਘ ਛੀਨਾ, ਕਾਬਲ ਸਿੰਘ, ਗੁਰਸੇਵ ਸਿੰਘ, ਮਨਜੀਤ ਸਿੰਘ, ਮਾਲਕ ਸਿੰਘ, ਹਰਮੀਤ ਸਿੰਘ, ਗੁਰਭੇਜ ਸਿੰਘ।

CAG - ਨਾਨਕ ਸਿੰਘ, ਧਿਆਨ ਸਿੰਘ, ਦਲਜੀਤ ਸਿੰਘ।

CISF - ਹਰਪ੍ਰੀਤ ਸਿੰਘ।

Air India - ਅਜਮੇਰ ਸਿੰਘ, ਜੋਗਾ ਸਿੰਘ।

Indian Oil ਦੀਦਾਰ ਸਿੰਘ

Punjab & Sindh Bank - ਗੁਰਮੇਲ ਸਿੰਘ, ਸੰਤਾ ਸਿੰਘ, ਗੰਗਾ ਸਿੰਘ, ਗੁਰਵਿੰਦਰ ਸਿੰਘ, ਕਰਮਜੀਤ ਸਿੰਘ, ਹਰਪ੍ਰੀਤ ਸਿੰਘ।

Punjab National Bank - ਭਗਤ ਸਿੰਘ।

Punjab Police - ਸੁਖਵਿੰਦਰ ਸਿੰਘ, ਮੇਜਰ ਸਿੰਘ, ਜਗਰੂਪ ਸਿੰਘ, ਜਸਵੰਤ ਸਿੰਘ।

Haryana Police ਸਰਦਾਰ ਸਿੰਘ

BSF ਸਤਨਾਮ ਸਿੰਘ, ਸਰਵਰਾਜ ਸਿੰਘ।

PSEB - ਗੁਰਮੀਤ ਸਿੰਘ, ਗੁਰਬਖਸ਼ ਸਿੰਘ, ਬਲਵੰਤ ਸਿੰਘ, ਹਰਦਿਆਲ ਸਿੰਘ।

ITBP ਗੁਰਿੰਦਰ ਸਿੰਘ।

ONGC - ਹਰਪਾਲ ਸਿੰਘ।

BPCL - ਸ਼ੇਰ ਸਿੰਘ, ਗੁਰਪ੍ਰੀਤ ਸਿੰਘ, ਸਵਿੰਦਰ ਸਿੰਘ।

Namdhari Seeds - ਗੁਰਚਰਨ ਸਿੰਘ ਗੋਲੀ, ਸੁਖਦੇਵ ਸਿੰਘ ਘੁੱਦ, ਗੁਰਚਰਨ ਸਿੰਘ ਪੱਪੂ, ਗੁਰਮੇਜ ਸਿੰਘ, ਗੁਰਬਖਸ਼ ਸਿੰਘ, ਸਵਿੰਦਰ ਸਿੰਘ ਛਿੰਦੂ, ਜਸਵੰਤ ਸਿੰਘ ਜੱਸੀ, ਜਸਵੀਰ ਸਿੰਘ ਜੱਸੀ ਅਦਿ।

Coach ਹੀਰਾ ਸਿੰਘ (ਸਪੋਰਟਸ ਅਥਾਰਟੀ ਆਫ ਇੰਡੀਆ), ਗੁਰਨਾਮ ਸਿੰਘ, ਹਰਵਿੰਦਰ ਸਿੰਘ, ਸੁਰਿੰਦਰ ਸਿੰਘ, ਬਲਜੀਤ ਸਿੰਘ (ਹਰਿਆਣਾ ਸਪੋਰਟਸ ਡਿਪਾਰਟਮੈਂਟ), ਅਮਨਦੀਪ ਸਿੰਘ, ਅਨਮੋਲਕ ਸਿੰਘ (ਨਿਊਯਾਰਕ)

ਭਾਰਤ ਵਿੱਚ ਵੱਖ-ਵੱਖ ਸਮੇਂ ਹਾਕੀ ਲੀਗਾਂ ਵੀ ਹੁੰਦੀਆਂ ਰਹਿੰਦੀਆਂ ਹਨ। ਇਨ੍ਹਾਂ ਲੀਗਾਂ ਵਿੱਚ ਭਾਵੇਂ ਉਹ ਪ੍ਰੀਮੀਅਰ ਹਾਕੀ ਲੀਗ ਹੋਵੇ ਭਾਵੇਂ ਉਹ ਵਰਲਡ ਹਾਕੀ ਸੀਰੀਜ਼ ਹੋਵੇ ਤੇ ਭਾਵੇਂ ਹਾਕੀ ਇੰਡੀਅਨ ਲੀਗ, ਉਸ ਵਿੱਚ ਵੀ ਨਾਮਧਾਰੀ ਖਿਡਾਰੀ ਵੱਖ-ਵੱਖ ਟੀਮਾਂ (ਜੋ ਕਿ ਵੱਖ-ਵੱਖ ਵਪਾਰਿਕ ਅਦਾਰਿਆਂ ਨੇ ਖਰੀਦੀਆਂ ਸਨ) ਵੱਲੋਂ ਖੇਡੇ ਤੇ ਜਿੱਤਾਂ ਪ੍ਰਾਪਤ ਕੀਤੀਆਂ- ਸਰਦਾਰ ਸਿੰਘ, ਹਰਪਾਲ ਸਿੰਘ, ਦੀਦਾਰ ਸਿੰਘ, ਅਜਮੇਰ ਸਿੰਘ, ਸਵਿੰਦਰ ਸਿੰਘ, ਗੁਰਚਰਨ ਸਿੰਘ, ਅਵਤਾਰ ਸਿੰਘ, ਅਨਮੋਲਕ ਸਿੰਘ, ਸ਼ੇਰ ਸਿੰਘ, ਗੁਰਵਿੰਦਰ ਸਿੰਘ, ਕਰਮਜੀਤ ਸਿੰਘ, ਜੋਗਾ ਸਿੰਘ, ਹਰਵਿੰਦਰ ਸਿੰਘ, ਗੁਰਮੀਤ ਸਿੰਘ, ਗੁਰਪ੍ਰੀਤ ਸਿੰਘ, ਮਾਲਕ ਸਿੰਘ, ਸੰਤਾ ਸਿੰਘ, ਗੁਰਮੇਲ ਸਿੰਘ, ਹਰਪ੍ਰੀਤ ਸਿੰਘ ਨਾਗਰਾ, ਗੰਗਾ ਸਿੰਘ।

ਬਹੁਤ ਸਾਰੇ ਖਿਡਾਰੀ ਵੱਖ-ਵੱਖ ਦੇਸਾਂ ਵਿੱਚ ਹਨ-

ਅਮਰੀਕਾ- ਗੁਰਦੀਪ ਸਿੰਘ, ਬੱਗਾ ਸਿੰਘ, ਦਰਸ਼ਨ ਸਿੰਘ, ਅਨਮੋਲਕ ਸਿੰਘ, ਅਵਤਾਰ ਸਿੰਘ, ਹਰਜਿੰਦਰ ਸਿੰਘ, ਜਗਦੀਪ ਸਿੰਘ, ਜਤਿੰਦਰਪਾਲ ਸਿੰਘ, ਬਚਿੱਤਰ ਸਿੰਘ।

ਹਾਂਗਕਾਂਗ - ਗੁਰਭਾਗ ਸਿੰਘ (ਢਾਕਾ), ਕੁਲਦੀਪ ਸਿੰਘ, ਹਰਵਿੰਦਰ ਸਿੰਘ, ਊਧਮਪ੍ਰੀਤ ਸਿੰਘ, ਹਰਪ੍ਰੀਤ ਸਿੰਘ (ਭੋਲਾ)।

ਕਨੇਡਾ -ਗੁਰਵਿੰਦਰ ਸਿੰਘ, ਕਰਮਜੀਤ ਸਿੰਘ, ਦਿਲਬਾਗ ਸਿੰਘ (ਕਾਲਾ), ਲਖਵਿੰਦਰ ਸਿੰਘ, ਮਨਪ੍ਰੀਤ ਸਿੰਘ, ਸੁਖਚੈਨ ਸਿੰਘ, ਪ੍ਰਿੰਸ, ਲੱਖਾ ਸਿੰਘ, ਹਰਪ੍ਰੀਤ ਸਿੰਘ (ਨਾਗਰਾ), ਦਿਲਬਾਗ ਸਿੰਘ (ਬੱਗਾ), ਅਮੋਲਕ ਸਿੰਘ, ਗੁਰਮੀਤ ਸਿੰਘ, ਬਿਸ਼ਨ ਸਿੰਘ, ਬਲਵਿੰਦਰ ਸਿੰਘ (ਭਿੰਡਰ)।

ਨਿਊਜ਼ੀਲੈਂਡ- ਨਿਰਵੈਰ ਸਿੰਘ, ਸੁਖਦੀਪ ਸਿੰਘ।

ਪੁਰਤਗਾਲ- ਹਰਨੇਕ ਸਿੰਘ।

ਆਸਟਰੇਲੀਆ- ਰਣਜੀਤ ਸਿੰਘ, ਹਰਦੇਵ ਸਿੰਘ, ਜਗਜੀਤ ਸਿੰਘ।

ਨਾਮਧਾਰੀ ਟੀਮ ਦੇ ਹੁਣ ਤੱਕ ਵੱਖ-ਵੱਖ ਸਮਿਆਂ ਵਿੱਚ ਰਹਿ ਚੁੱਕੇ ਕੋਚ-

ਸ. ਪਾਲ ਸਿੰਘ, ਸ. ਮੋਹਨਜੀਤ ਸਿੰਘ, ਸ. ਬਲਦੇਵ ਸਿੰਘ ਸ਼ਾਹਬਾਦ, ਸ. ਗੁਰਦਿਆਲ ਸਿੰਘ, ਸ. ਮੇਜਰ ਸਿੰਘ, ਸ. ਹੀਰਾ ਸਿੰਘ,

ਸ. ਰਛਪਾਲ ਸਿੰਘ, ਸ. ਬਲਦੇਵ ਸਿੰਘ ਨਾਈਜੀਰੀਆ, ਸ. ਦਰਸ਼ਨ ਸਿੰਘ, ਸ. ਦੀਦਾਰ ਸਿੰਘ, ਸ. ਹਰਮਿੰਦਰਪਾਲ ਸਿੰਘ, ਸ. ਗੁਰਮੇਜ ਸਿੰਘ, ਸ. ਬਲਦੇਵ ਸਿੰਘ ਸੰਤ ਨਗਰ, ਅਨਮੋਲਕ ਸਿੰਘ, ਹਰਵਿੰਦਰ ਸਿੰਘ, ਲਵਜੀਤ ਸਿੰਘ ਆਦਿ।

ਸਪੋਰਟਸ ਇੰਚਾਰਜ- ਗੁਰਚਰਨ ਸਿੰਘ ਗੋਲੀ, ਦੀਦਾਰ ਸਿੰਘ, ਸ਼ੇਰ ਸਿੰਘ।

ਕਨੇਡਾ ਦੀ ਨੈਸ਼ਨਲ ਟੀਮ ਵਿੱਚ ਖੇਡੇ ਨਾਮਧਾਰੀ ਖਿਡਾਰੀ- ਗੰਗਾ ਸਿੰਘ ਸੀਨੀਅਰ, ਗੰਗਾ ਸਿੰਘ ਜੂਨੀਅਰ।

ਨਾਮਧਾਰੀ ਹਾਕੀ ਟੀਮ ਨਾਲ ਵੱਖ-ਵੱਖ ਸਮੇਂ ਰਹੇ ਲਾਂਗਰੀ, ਜਿਨ੍ਹਾਂ ਨੇ ਟੀਮ ਦੀ ਬਹੁਤ ਸੇਵਾ ਕੀਤੀ।

ਬੀਬੀ ਬਲਬੀਰ ਕੌਰ (ਬੀਰੋ), ਸੰਤ ਕਸ਼ਮੀਰ ਸਿੰਘ, ਗੁਰਦੇਵ ਸਿੰਘ, ਜਰਨੈਲ ਸਿੰਘ।

ਸਤਿਗੁਰੂ ਜਗਜੀਤ ਸਿੰਘ ਜੀ ਹਾਕੀ ਦੇ ਖੇਤਰ ਵਿੱਚ ਕੇਵਲ ਨਾਮਧਾਰੀ ਟੀਮ ਨੂੰ ਹੀ ਤਿਆਰ ਕਰਨ ਵੱਲ ਰੁਚਿਤ ਨਹੀਂ ਸਨ, ਸਗੋਂ ਉਹਨਾਂ ਦਾ ਖਿਆਲ ਸੀ ਕਿ ਸਾਡਾ ਦੇਸ਼ ਇਸ ਖੇਡ ਵਿੱਚ ਵਿਸ਼ਵ ਪੱਧਰ 'ਤੇ ਸਭ ਨਾਲੋਂ ਚੰਗਾ ਹੋਵੇ। ਇਸ ਕਰਕੇ ਉਹ ਹਾਕੀ ਨਾਲ ਜੁੜੀਆਂ ਵੱਖ-ਵੱਖ ਸੰਸਥਾਵਾਂ ਦੀ ਮਾਇਕ ਮਦਦ ਕਰਦੇ ਰਹਿੰਦੇ ਸਨ। ਜਿਨ੍ਹਾਂ ਵਿੱਚੋਂ ਨਹਿਰੂ ਹਾਕੀ ਸੁਸਾਇਟੀ, ਜਰਖੜ ਹਾਕੀ ਅਕੈਡਮੀ, ਮਹਾਰਾਜਾ ਰਣਜੀਤ ਸਿੰਘ ਅਕੈਡਮੀ, ਲੁਧਿਆਣਾ ਸਪੋਰਟਸ ਵੈਲਫੇਅਰ ਸੁਸਾਇਟੀ, ਹਰਿਆਣਾ ਹਾਕੀ ਐਸੋਸੀਏਸ਼ਨ ਆਦਿ ਜ਼ਿਕਰਯੋਗ ਹਨ।

ਸਤਿਗੁਰੂ ਜਗਜੀਤ ਸਿੰਘ ਜੀ ਆਪਣੇ ਤਿਆਰ ਕੀਤੇ ਬੂਟਿਆਂ ਨੂੰ ਕਦੇ ਵੀ ਪਾਣੀ ਪਾਉਣਾ ਨਹੀਂ ਸਨ ਭੁੱਲਦੇ। ਉਹ ਬੂਟੇ ਭਾਵੇਂ ਸੰਗੀਤਕ ਮਹਿਕ ਵਾਲੇ ਹੋਣ ਤੇ ਭਾਵੇਂ ਖਿਡਾਰੀਆਂ ਦੇ ਰੂਪ ਵਿੱਚ ਹੋਣ। ਉਨ੍ਹਾਂ ਕੇਵਲ ਸਿਖਾਇਆ ਹੀ ਨਹੀਂ, ਸਗੋਂ ਉਨ੍ਹਾਂ ਦਾ ਸੁਭਾਅ ਸੀ, ਜਿਨ੍ਹਾਂ ਨੂੰ ਉਹਨਾਂ ਕੋਈ ਗੁਣ ਦਿੱਤਾ, ਫਿਰ ਉਸ ਗੁਣ ਦੀ ਕਦਰ ਵੀ ਕੀਤੀ। ਉਹਨਾਂ ਆਪਣੇ ਹੀ ਤਿਆਰ ਕੀਤੇ ਬੱਚਿਆਂ ਨੂੰ ਵਿਸ਼ੇਸ਼ ਸਹੂਲਤਾਂ ਪ੍ਰਦਾਨ ਕੀਤੀਆਂ। ਹਰ ਹੋਲੇ-ਮੇਲੇ ਦੌਰਾਨ ਨਾਮਧਾਰੀ ਹਾਕੀ ਟੀਮ ਦੇ ਖਿਡਾਰੀਆਂ ਨੂੰ ਕਿਸੇ ਬਾਹਰੋਂ ਆਏ ਹੋਏ ਖ਼ਾਸ ਮਹਿਮਾਨ ਹੱਥੋਂ ਸਨਮਾਨ ਦਿਵਾਉਂਦੇ। 1994 ਵਿੱਚ ਵਿਦਿਆਲੇ ਹੋਲੇ (ਇਲਾਕਾ ਜੀਵਨ ਨਗਰ) ਦੌਰਾਨ ਸਾਰੀ ਹਾਕੀ ਟੀਮ ਨੂੰ ਸਤਿਗੁਰੂ ਜੀ ਨੇ ਸਕੂਟਰ ਦਿੱਤੇ। ਜਦੋਂ ਟੀਮ ਕਿਤੋਂ ਵੀ ਜਿੱਤ ਕੇ ਆਉਂਦੀ ਤਾਂ ਉਸਨੂੰ ਖੁਸ਼ੀਆਂ ਬਖਸ਼ਦੇ। ਜੇ ਟੀਮ ਨੂੰ ਇੱਕ ਲੱਖ ਰੁਪਇਆ ਇਨਾਮ ਮਿਲਿਆ ਹੁੰਦਾ ਤਾਂ ਇੱਕ ਲੱਖ ਕੋਲੋਂ ਪਾ, ਦੋ ਲੱਖ ਦੇਂਦੇ। ਸਤਿਗੁਰੂ ਜਗਜੀਤ ਸਿੰਘ ਜੀ ਦੇ ਸਮੇਂ ਸ੍ਰੀ ਭੈਣੀ ਸਾਹਿਬ 3-4 ਸਾਲ ਅਟੱਲ ਪ੍ਰਤਾਪੀ ਟੂਰਨਾਮੈਂਟ ਹੁੰਦਾ ਰਿਹਾ। ਇਹਨਾਂ ਟੂਰਨਾਮੈਂਟਾਂ ਦੌਰਾਨ ਸਤਿਗੁਰੂ ਜੀ ਜਿੱਤਣ ਵਾਲੇ ਖਿਡਾਰੀਆਂ ਨੂੰ ਐਲਾਨੀ ਰਾਸ਼ੀ ਤੋਂ ਇਲਾਵਾ ਦੇਸੀ ਘਿਉ ਦੇ ਪੀਪੇ ਬਖਸ਼ਦੇ। ਭੈਣੀ ਸਾਹਿਬ ਦੀ ਤਰਜ਼ 'ਤੇ ਭੈਣੀ ਸਾਹਿਬ ਦੇ ਕੋਲ ਪੈਂਦੇ ਪਿੰਡ ਲਾਟੋਂ ਜੋਗਾ ਵਾਲਿਆਂ ਨੇ ਵੀ ਟੂਰਨਾਮੈਂਟ ਕਰਵਾਇਆ। ਸਤਿਗੁਰੂ ਜੀ ਨੂੰ ਮੁੱਖ ਮਹਿਮਾਨ ਵਜੋਂ ਸੱਦਿਆ ਕਿ ਇਨਾਮ ਤੁਸੀਂ ਵੰਡੋ। ਜਦੋਂ ਸਤਿਗੁਰੂ ਜੀ ਇਨਾਮ ਵੰਡਣ ਲੱਗੇ, ਤਾਂ ਪਤਾ ਲੱਗਾ ਕਿ ਜਿਹੜਾ ਘਿਉ ਖਿਡਾਰੀਆਂ ਨੂੰ ਦਿੱਤਾ ਜਾ ਰਿਹਾ ਹੈ, ਉਹ ਡਾਲਡਾ ਹੈ। ਤੁਰੰਤ ਆਪਣੇ ਸੇਵਕ ਤੋਂ ਪ੍ਰਬੰਧ ਕਰਵਾ ਕੇ ਸਾਰੇ ਜੇਤੂ ਖਿਡਾਰੀਆਂ ਨੂੰ ਦੇਸੀ ਘਿਉ ਦੇ ਪੀਪਿਆਂ ਨਾਲ ਨਿਵਾਜਿਆ। ਇਹ ਉਨ੍ਹਾਂ ਦਾ ਸੁਭਾਅ ਸੀ, ਉਹ ਖਿਡਾਰੀਆਂ ਨਾਲ ਖ਼ਾਸ ਸਨੇਹ ਕਰਦੇ ਸਨ।

ਸੰਨ 2003 ਈ. ਦੀ ਗੱਲ ਹੈ। ਭਾਰਤ ਦੀ ਹਾਕੀ ਟੀਮ ਦਾ ਚੰਡੀਗੜ੍ਹ ਕੈਂਪ ਲੱਗਾ ਹੋਇਆ ਸੀ। ਨਾਮਧਾਰੀ ਟੀਮ ਭਾਰਤ ਦੀ ਰਾਸ਼ਟਰੀ ਟੀਮ ਨਾਲ ਅਭਿਆਸ ਮੈਚ ਖੇਡਣ ਗਈ। ਸਤਿਗੁਰੂ ਜਗਜੀਤ ਸਿੰਘ ਜੀ ਨੇ ਇਸ ਮੈਚ ਵਿੱਚ ਉਚੇਚਾ ਦਰਸ਼ਨ ਦਿੱਤੇ। ਮੈਚ ਤੋਂ ਬਾਅਦ ਸਤਿਗੁਰੂ ਜੀ ਨੇ ਭਾਰਤੀ ਟੀਮ ਨੂੰ ਮਾਇਕ ਆਸ਼ੀਰਵਾਦ ਵੀ ਪ੍ਰਦਾਨ ਕੀਤਾ। ਜਦੋਂ ਵੀ ਭਾਰਤੀ ਹਾਕੀ ਟੀਮ ਕਿਤੋਂ ਜਿੱਤ ਕੇ ਆਉਂਦੀ ਤਾਂ ਸਤਿਗੁਰੂ ਜੀ ਬਹੁਤ ਖੁਸ਼ ਹੁੰਦੇ ਸਨ।ਜਦੋਂ ਸੰਨ 1975 ਈ. ਵਿੱਚ ਭਾਰਤੀ ਹਾਕੀ ਟੀਮ ਨੇ ਵਰਲਡ ਕੱਪ ਜਿੱਤਿਆ ਸੀ ਤਾਂ ਉਦੋਂ ਸਤਿਗੁਰੂ ਜੀ ਨੇ ਜੀਵਨ ਨਗਰ ਇਲਾਕੇ ਵਿੱਚ ਲੱਡੂ ਵੰਡਵਾਏ। ਭਾਰਤੀ ਹਾਕੀ ਟੀਮ 1998 ਈ. ਵਿੱਚ ਜਦੋਂ ਏਸ਼ੀਅਨ ਖੇਡਾਂ ਵਿੱਚੋਂ ਪਹਿਲਾ ਸਥਾਨ ਪ੍ਰਾਪਤ ਕਰਕੇ ਭਾਰਤ ਵਾਪਸ ਪਰਤੀ ਤਾਂ ਸਤਿਗੁਰੂ ਜਗਜੀਤ ਸਿੰਘ ਜੀ ਨੇ ਸਾਰੀ ਇੰਡੀਆ ਟੀਮ ਨੂੰ ਬੰਗਲੌਰ ਵਿਖੇ ਮਾਇਕ ਆਸ਼ੀਰਵਾਦ ਬਖਸ਼ਿਆ। ਇਸੇ ਤਰ੍ਹਾਂ ਪ੍ਰਸਿੱਧ ਹਾਕੀ ਖਿਡਾਰੀ ਗੁਨਦੀਪ ਕੁਮਾਰ ਤੇ ਚਰਨਜੀਤ ਕੁਮਾਰ (ਦੋਵੇਂ ਓਲੰਪੀਅਨ) ਦੇ ਪਿਤਾ ਰਾਜ ਕੁਮਾਰ ਨੂੰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਆਸ਼ੀਰਵਾਦ ਵਜੋਂ 'ਸਾਹੀਵਾਲ ਗਾਂ' ਦਿੱਤੀ ਸੀ। ਪ੍ਰਸਿੱਧ ਹਾਕੀ ਖਿਡਾਰੀ ਧਨਰਾਜ ਪਿੱਲੇ ਨੇ ਗੱਲਬਾਤ ਕਰਦਿਆਂ ਦੱਸਿਆ ਕਿ "ਸਤਿਗੁਰੂ ਜਗਜੀਤ ਸਿੰਘ ਜੀ ਨੇ ਮੁਝ ਪਰ ਬਹੁਤ ਬਖਸ਼ਿਸ਼ ਕੀ ਹੈ, ਮੈਨੇ ਆਜ ਭੀ ਸਤਿਗੁਰੂ ਜੀ ਕੀ ਬਖ਼ਸ਼ੀ ਹੁਈ ਸੋਨੇ ਕੀ ਚੈਨ ਸੰਭਾਲ ਕਰ ਰਖੀ ਹੁਈ ਹੈ, ਉਨਕਾ ਆਸ਼ੀਰਵਾਦ ਸਮਝ ਕਰ।"

ਸਤਿਗੁਰੂ ਜੀ ਜਿੱਥੇ ਆਪ ਖੇਡਾਂ ਦੇ ਖ਼ਾਸ ਸ਼ੌਕੀਨ ਸਨ, ਉੱਥੇ ਉਹਨਾਂ ਨੇ ਨਾਮਧਾਰੀ ਪੰਥ ਦੇ ਨੌਜਵਾਨਾਂ ਨੂੰ ਖੇਡਾਂ ਪ੍ਰਤੀ ਪ੍ਰੇਰਿਤ ਕਰਕੇ ਨਾਮਧਾਰੀ ਪੰਥ ਵਿੱਚ ਖੇਡਣ ਦਾ ਮਾਹੌਲ ਸਿਰਜਿਆ।ਜਿਸ ਕਰਕੇ ਨਾਮਧਾਰੀ ਇਲਾਕਿਆਂ ਦੇ ਆਮ ਨੌਜਵਾਨ (ਨਾਮਧਾਰੀ ਤੇ ਗ਼ੈਰ ਨਾਮਧਾਰੀ) ਵੀ ਖੇਡ-ਮੈਦਾਨ ਨਾਲ ਜੁੜ ਕੇ ਤੰਦਰੁਸਤ ਰਹਿਣ ਲੱਗੇ ਹਨ। ਉੱਥੇ ਹੀ ਇਨ੍ਹਾਂ ਇਲਾਕਿਆਂ ਦੇ ਬਹੁਤ ਸਾਰੇ ਨੌਜਵਾਨਾਂ ਨੇ ਵਿਸ਼ਵ ਪੱਧਰ 'ਤੇ ਖੇਡ ਕੇ ਦੇਸ਼ ਦਾ ਨਾਂ ਉੱਚਾ ਕੀਤਾ ਹੈ, ਸਤਿਗੁਰੂ ਜੀ ਇਨ੍ਹਾਂ ਹੁਨਰਮੰਦ ਖਿਡਾਰੀਆਂ ਦਾ ਵਿਸ਼ੇਸ਼ ਸਨਮਾਨ ਵੀ ਕਰਦੇ ਰਹੇ ਬੇਸ਼ੱਕ ਉਹ ਗ਼ੈਰ ਨਾਮਧਾਰੀ ਹੀ ਕਿਉਂ ਨਾ ਹੁੰਦੇ। ਸਤਿਗੁਰੂ ਜਗਜੀਤ ਸਿੰਘ ਜੀ ਦੀ ਖੇਡਾਂ ਨੂੰ ਮਹਾਨ ਦੇਣ ਸਦਕਾ ਆਉਣ ਵਾਲੇ ਸਮੇਂ ਵਿੱਚ ਵੀ ਨਾਮਧਾਰੀ ਇਲਾਕਿਆਂ ਵਿੱਚੋਂ ਨਾਮੀ ਖਿਡਾਰੀ ਪੈਦਾ ਹੋਣਗੇ।

*(ਸਮਾਪਤ)*

# ਡਾ. ਹਰਕੇਸ਼ ਸਿੰਘ ਸਿੱਧੂ ਦੀ 'ਮੇਰੇ ਸੁਪਨੇ ਮੇਰੇ ਗੀਤ' ਪੁਸਤਕ ਨਵਾਂ ਸਮਾਜ ਸਿਰਜਣ ਦੀ ਹੂਕ



-ਉਜਾਗਰ ਸਿੰਘ

ਡਾ ਹਰਕੇਸ਼ ਸਿੰਘ ਸਿੱਧੂ ਆਸ਼ਾਵਾਦੀ ਸ਼ਾਇਰ ਹੈ। ਉਨ੍ਹਾਂ ਦੀ ਵਿਰਾਸਤ ਧਾਰਮਿਕ ਰੰਗ ਵਿੱਚ ਰੰਗੀ ਹੋਈ ਹੈ। ਇਸ ਕਰਕੇ ਉਨ੍ਹਾਂ ਦੀ ਹਰ ਸਾਹਿਤਕ ਰਚਨਾ ਵਿਚੋਂ ਸਿੱਖ ਧਰਮ ਦੀਆਂ ਪਰੰਪਰਾਵਾਂ, ਸਿਧਾਂਤਾਂ ਅਤੇ ਸਿਖਿਆਵਾਂ ਦੀ ਮਹਿਕ ਆਉਂਦੀ ਹੈ। ਉਨ੍ਹਾਂ ਦਾ ਸਾਰਾ ਜੀਵਨ ਵੀ ਜਦੋ ਜਹਿਦ ਦੀ ਚਾਸ਼ਣੀ ਵਿੱਚੋਂ ਨਿਕਲ ਕੇ ਸਾਫ਼ਗੋਈ ਵਾਲਾ ਬਣਿਆਂ ਹੋਇਆ ਹੈ। ਉਨ੍ਹਾਂ ਦੇ ਮਨ ਵਿੱਚ ਅਜੋਕੇ ਪ੍ਰਦੂਸ਼ਤ ਸਮਾਜਿਕ ਅਤੇ ਰਾਜਨੀਤਕ ਪ੍ਰਣਾਲੀ ਦੀ ਥਾਂ ਨਵਾਂ ਸਮਾਜ ਸਿਰਜਣ ਦੀ ਭਾਵਨਾ ਪ੍ਰਬਲ ਹੋਈ ਹੈ। ਇਹ ਸੰਗ੍ਰਹਿ ਵੀ ਉਸੇ ਦ੍ਰਿਸ਼ਟੀਕੋਣ ਨਾਲ ਲਿਖਿਆ ਗਿਆ ਲਗਦਾ ਹੈ। ਉਨ੍ਹਾਂ ਦਾ ਇਹ ਨਵਾਂ ਕਾਵਿ ਸੰਗ੍ਰਹਿ ' ਮੇਰੇ ਸੁਪਨੇ ਮੇਰੇ ਗੀਤ' ਵੀ ਉਸੇ ਰੰਗ ਵਿੱਚ ਰੰਗਿਆ ਹੋਇਆ ਹੈ। ਇਸ ਕਾਵਿ ਸੰਗ੍ਰਹਿ ਦੀਆਂ ਬਹੁਤੀਆਂ ਕਵਿਤਾਵਾਂ ਹੱਕ ਤੇ ਸੱਚ 'ਤੇ ਪਹਿਰਾ ਦੇਣ ਦਾ ਸੰਕਲਪ ਕਰਦੀਆਂ ਹੋਈਆਂ ਨਵਾਂ ਸਮਾਜ ਸਿਰਜਣ ਦੀ ਪ੍ਰੇਰਨਾ ਦਿੰਦੀਆਂ ਹਨ, ਜਿਸ ਵਿੱਚ ਇਨਸਾਫ਼ ਦਾ ਤਰਾਜੂ ਇਮਾਨਦਾਰ ਲੋਕਾਂ ਦੇ ਹੱਥਾਂ ਵਿੱਚ ਹੋਵੇ। ਮਨੁੱਖੀ ਅਧਿਕਾਰਾਂ ਦੇ ਲੋਕ ਪਹਿਰੇਦਾਰ ਬਣ ਕੇ ਵਿਚਰਦੇ ਹੋਏ ਸਮਾਜਿਕ ਤਾਣੇ ਬਾਣੇ ਦੇ ਭਾਈਚਾਰਕ ਸੰਬੰਧਾਂ ਨੂੰ ਮਜ਼ਬੂਤ ਕਰਨ ਵਿੱਚ ਆਪਣਾ ਯੋਗਦਾਨ ਪਾਉਣ। ਕਾਵਿ ਸੰਗ੍ਰਹਿ ਦੀ ਪਹਿਲੀ ਕਵਿਤਾ ਮੰਗਲਾਚਰਨ ਤੋਂ ਕਵੀ ਦੀ ਭਾਵਨਾ ਦਾ ਪ੍ਰਗਟਾਵਾ ਹੋ ਜਾਂਦਾ ਹੈ, ਜਦੋਂ ਉਹ ਗੁਰਬਾਣੀ ਦਾ ਆਸਰਾ ਲੈਂਦਾ ਹੋਇਆ ਮਾਨਵਤਾ ਦੇ ਭਲੇ ਅਤੇ ਬਰਾਬਰਤਾ ਦਾ ਪ੍ਰਣ ਕਰਦਾ ਹੈ।




ਉਨ੍ਹਾਂ ਦੇ ਕਾਵਿ ਸੰਗ੍ਰਹਿ ਦਾ ਅਧਿਐਨ ਕਰਨ ਤੋਂ ਸਾਫ਼ ਜ਼ਾਹਰ ਹੁੰਦਾ ਹੈ ਕਿ ਵਰਤਮਾਨ ਸਮਾਜ ਵਿਚ ਫ਼ੈਲੀਆਂ ਸਮਾਜਿਕ, ਆਰਥਿਕ, ਰਾਜਨੀਤਕ ਅਤੇ ਸਭਿਆਚਾਰਕ ਲਾਹਣਤਾਂ ਨੂੰ ਦੂਰ ਕਰਨਾ ਉਨ੍ਹਾਂ ਦਾ ਮੁੱਖ ਆਧਾਰ ਹੈ। ਕੈਂਸਰ, ਦਾਜ, ਪਰਵਾਸ, ਆਤਮ ਹੱਤਿਆਵਾਂ, ਕਿਰਤੀਆਂ ਦਾ ਦਰਦ, ਭਰੂਣ ਹੱਤਿਆਵਾਂ, ਭਰਿਸ਼ਟਾਚਾਰ ਅਤੇ ਰੁਜ਼ਗਾਰ ਦੀਆਂ ਸਮੱਸਿਆਵਾਂ ਉਨ੍ਹਾਂ ਦੀਆਂ ਬਹੁਤੀਆਂ ਕਵਿਤਾਵਾਂ ਦਾ ਧੁਰਾ ਹਨ, ਜਿਨ੍ਹਾਂ ਨੇ ਲੋਕਾਂ ਦਾ ਜੀਣਾ ਦੂਭਰ ਕੀਤਾ ਹੋਇਆ ਹੈ। ਇਸ ਕਾਵਿ ਸੰਗ੍ਰਹਿ ਦੀ ਹਰ ਕਵਿਤਾ ਬਹੁਤ ਹੀ ਸਾਰਥਿਕ ਸੁਨੇਹੇ ਦਿੰਦੀ ਹੋਈ ਮਾਨਵਤਾ ਨੂੰ ਆਪਣੇ ਹੱਕਾਂ ਲਈ ਲਾਮਬੰਦ ਹੋਣ ਦੀ ਤਾਕੀਦ ਕਰਦੀ ਹੈ। ਕਵਿਤਾਵਾਂ ਦਾ ਇਕ-ਇਕ ਸ਼ਬਦ ਅਤੇ ਇੱਕ-ਇਕ ਸਤਰ ਅਰਥ ਭਰਪੂਰ ਸੁਨੇਹੇ ਦਿੰਦੀ ਹੈ। ਇਨ੍ਹਾਂ ਕਵਿਤਾਵਾਂ ਦੇ ਸੁਨੇਹੇ ਤੇ ਗੀਤ ਸਿਰਫ ਕਵੀ ਦੇ ਹੀ ਨਹੀਂ ਸਗੋਂ ਇਹ ਲੋਕਾਈ ਦੇ ਦਰਦ ਦੀ ਵੇਦਨਾ ਦੇ ਗੀਤ ਹਨ। ਕਵੀ ਆਪਣੀਆਂ ਕਵਿਤਾਵਾਂ ਨੂੰ ਲੋਕਾਈ ਦੀਆਂ ਕਵਿਤਾਵਾਂ ਬਣਾਉਣ ਵਿੱਚ ਸਫਲ ਹੋਇਆ ਹੈ। ਜੇ ਕਹਿ ਲਿਆ ਜਾਵੇ ਕਿ ਇਸ ਕਾਵਿ ਸੰਗ੍ਰਹਿ ਦੀਆਂ ਸਾਰੀਆਂ ਕਵਿਤਾਵਾਂ ਹੀ ਇਨਕਲਾਬੀ ਸੋਚ ਦੀਆਂ ਪ੍ਰਤੀਕ ਹਨ ਤਾਂ ਕੋਈ ਅਤਕਥਨੀ ਨਹੀਂ ਹੋਵੇਗੀ। ਮਾਨਵਤਾ ਨੂੰ ਆਪਣੇ ਹੱਕਾਂ ਲਈ ਜੂਝਣ ਦਾ ਸੰਦੇਸ਼ ਦਿੰਦੀਆਂ ਹਨ। 'ਮੈਂ ਜੁਗਨੂੰ ਹਾਂ' ਕਵਿਤਾ ਬਹੁਤ ਕੁਝ ਕਹਿ ਰਹੀ ਹੈ:

ਮੈਂ ਜੁਗਨੂੰ ਹਾਂ, ਜੁਗਨੂੰ ਰਹਾਂਗਾ,<br>
ਖ਼ੁਦ ਹਨੇਰੇ ਵਿੱਚ, ਰੁਸ਼ਨਾਵਾਂਗਾ।<br>
ਕਾਲ਼ੇ ਭੂੰਡ, ਜੋ ਫੁੱਲਾਂ ਦਾ ਰਸ ਚੂਸਦੇ,<br>
ਉਨ੍ਹਾਂ ਭੂੰਡਾਂ ਦੀ ਸ਼ਾਮਤ ਲਿਆਵਾਂਗਾ।<br>
ਅੰਧਘੋਰ, ਵਿੱਚ ਲੋੜ ਹੈ ਜੁਗਨੂੰਆਂ ਦੀ,<br>
ਜੁਗਨੂੰ ਬਣ ਕੇ, ਲਹਿਰ ਚਲਾਵਾਂਗਾ।

ਇਸੇ ਤਰ੍ਹਾਂ ਇਕ ਹੋਰ ਜੁਗਨੂੰ ਸਿਰਲੇਖ ਵਾਲੀ ਕਵਿਤਾ ਵਿੱਚ ਕਵੀ ਲੋਕਾਈ ਦੀ ਹਨ੍ਹੇਰੇ ਦੂਰ ਕਰਨ ਲਈ ਕੀਤੀ ਜਦੋ ਜਹਿਦ ਦਾ ਪ੍ਰਗਟਾਵਾ ਕਰਦਾ ਹੋਇਆ ਕਹਿੰਦਾ ਹੈ ਕਿ ਸਮਾਜ ਦੀ ਹੱਕ-ਸੱਚ ਅਤੇ ਇਨਸਾਫ਼ ਦੀ ਲੜਾਈ ਉਤਨੀ ਦੇਰ ਚਲਦੀ ਰਹੇਗੀ ਜਿਤਨੀ ਦੇਰ ਮੰਜ਼ਿਲ ਦੀ ਪ੍ਰਾਪਤੀ ਨਹੀਂ ਹੋ ਜਾਂਦੀ। 'ਕਾਨੀ ਸਮੇਂ ਦੀ' ਕਿਰਤੀਆਂ ਨੂੰ ਆਪਣੇ ਹੱਕਾਂ ਲਈ ਕੁਰੇਦਦੀ ਹੋਈ

ਇਕਮੁੱਠ ਹੋਣ ਦੀ ਪ੍ਰੇਰਨਾ ਕਰਦੀ ਹੈ। ਉਹ ਸਾਹਿਤਕਾਰ ਜਾਂ ਲੇਖਕ ਦਾ ਕੀ ਲਾਭ ਜਿਹੜਾ ਲੋਕਾਈ ਦੇ ਹਿਤਾਂ ਲਈ ਕਲਮ ਦੀ ਵਰਤੋਂ ਨਹੀਂ ਕਰਦਾ, ਸਗੋਂ ਕਵੀ ਅਜਿਹੀ ਕਾਨੀ ਨੂੰ ਤੋੜਨ ਦੀ ਗੱਲ ਕਰਦਾ ਹੈ, ਜਿਹੜੀ ਲੋਕਾਂ ਦੇ ਹੱਕਾਂ 'ਤੇ ਪਹਿਰਾ ਨਹੀਂ ਦਿੰਦੀ। ਭੱਠ ਪਿਆ ਸੋਨਾ ਜਿਹੜਾ ਕੰਨਾਂ ਨੂੰ ਖਾਵੇ। ਕਵੀ ਲਿਖਦਾ ਹੈ:

ਉਸ ਕਾਨੀ ਤਾਈਂ ਤੋੜ ਕੇ ਭੱਠ ਪਾਈਏ, ਜਿਨ੍ਹੇ ਬੁੱਝੀ ਨਾ ਗੱਲ, ਪਰਵਾਨਿਆਂ ਦੀ।

'ਚੁੱਪ' ਕਵਿਤਾ ਵਿੱਚ ਕਵੀ ਲਿਖਦੇ ਹਨ ਕਿ ਲੋਕ ਕਿਤਨਾ ਚਿਰ ਚੁੱਪ ਚੁੱਪੀਤੇ ਜ਼ਬਰ ਸਹਿੰਦੇ ਰਹਿਣਗੇ। ਇਕ ਨਾ ਇਕ ਦਿਨ ਲੋਕਾਂ ਨੂੰ ਲਹਿਰ ਬਣ ਕੇ ਉਠਣਾ ਪਵੇਗਾ। ਕਵੀਆਂ, ਸਾਹਿਤਕਾਰਾਂ, ਵਿਦਵਾਨਾਂ ਨੂੰ ਵੰਗਾਰਦੇ ਹਨ ਕਿ ਮੂੰਹ ਖੋਲ੍ਹੋ ਨਹੀਂ ਤਾਂ ਸਮਾਂ ਤੁਹਾਨੂੰ ਮੁਆਫ਼ ਨਹੀਂ ਕਰੇਗਾ। ਏਸੇ ਤਰ੍ਹਾਂ 'ਚਲਕੋਰ' ਕਵਿਤਾ ਵਿੱਚ ਕਿਰਤੀਆਂ ਨੂੰ ਵੰਗਾਰਦੇ ਹੋਏ ਕਹਿੰਦੇ ਹਨ ਕਿ ਬੇਈਮਾਨ ਅਤੇ ਚੋਰ ਵਹੀਰਾਂ ਘੱਤੀ ਫਿਰਦੇ ਹਨ, ਹੁਣ ਸਮਾਂ ਆ ਗਿਆ ਹੈ ਕਿ ਉਨ੍ਹਾਂ ਨੂੰ ਧੌਣ ਤੋਂ ਫੜ ਕੇ ਸਿੱਧੇ ਰਸਤੇ ਪੈਣ ਲਈ ਮਜ਼ਬੂਰ ਕਰੀਏ। ਖ਼ੁਦਕਸ਼ੀਆਂ, ਕਰਜ਼ੇ ਅਤੇ ਨਸ਼ੇਖ਼ੋਰੀਆਂ ਸੁਖੀ ਜੀਵਨ ਜਿਓਣ ਲਈ ਕੋਈ ਹੱਲ ਨਹੀਂ ਹਨ। ਇਨ੍ਹਾਂ ਤੋਂ ਕਿਨਾਰਾਕਸ਼ੀ ਸਮੇਂ ਅਤੇ ਹਾਲਾਤ ਦੀ ਜ਼ਰੂਰਤ ਹੈ। ਕਵੀ ਨੇ ਸਮਾਜ ਵਿਰੋਧੀ ਅਨਸਰਾਂ ਲਈ ਬੜੀ ਸਖ਼ਤ ਸ਼ਬਦਾਵਲੀ ਵਿੱਚ ਲੋਕਾਂ ਦੀਆਂ ਭਾਵਨਾਵਾਂ ਨੂੰ ਪ੍ਰਗਟ ਕੀਤਾ ਹੈ ਕਿਉਂਕਿ ਲੋਕਾਈ ਵਰਤਮਾਨ ਸਥਿਤੀ ਤੋਂ ਅਤਿਅੰਤ ਦੁੱਖੀ ਹੈ। 'ਹੱਥ ਪਰਾਏ ਵਣਜ ਨਾ ਛੱਡੀਏ' ਵਿੱਚ ਰੇਤ ਬਜਰੀ ਦੇ ਮਾਫ਼ੀਏ ਤੇ ਕਿੰਤੂ ਪ੍ਰੰਤੂ ਕਰਦੇ ਹਨ, ਜਿਸਨੇ ਭਰਿਸ਼ਟਾਚਾਰ ਨੂੰ ਬੜਾਵਾ ਦੇ ਕੇ ਸਮਾਜ ਵਿੱਚ ਆਰਥਿਕ ਅਸਮਾਨਤਾ ਪੈਦਾ ਕੀਤੀ ਹੈ। 'ਇਨਕਲਾਬ ਦੀਆਂ ਗੱਲਾਂ' ਵਿੱਚ ਮੁੱਦਿਆਂ ਦੀ ਸਿਆਸਤ ਕਰਨ 'ਤੇ ਜ਼ੋਰ ਦੇ ਰਹੇ ਹਨ। ਸਿਹਤ, ਸਿੱਖਿਆ ਅਤੇ ਰੁਜ਼ਗਾਰ ਸਮੇਂ ਦੀ ਮੁੱਖ ਮੰਗ ਹੈ। ਬਾਕੀ ਮੁੱਦੇ ਪਿਛੇ ਰਹਿ ਗਏ ਹਨ। 'ਲਾਹਨਤ' ਅਤੇ 'ਪਰਖ' ਕਵਿਤਾਵਾਂ ਵਿੱਚ ਅਖ਼ੌਤੀ ਸਾਧਾਂ ਫ਼ਕੀਰਾਂ ਅਤੇ ਧਰਮ ਦੇ ਠੇਕੇਦਾਰਾਂ ਨੂੰ ਆੜੇ ਹੱਥੀਂ ਲੈਂਦਿਆਂ ਟਕੋਰਾਂ ਮਾਰੀਆਂ ਹਨ। ਵਿਗਿਆਨ ਦੀ ਮਹੱਤਤਾ ਨੂੰ ਵੀ ਸਮਝਣਾ ਸਮੇਂ ਦੀ ਜ਼ਰੂਰਤ ਹੈ। 'ਚਿੜੀਆਂ ਦਾ ਚਹਿਕਣ', 'ਫ਼ਤਿਹਾ' ਅਤੇ 'ਅੰਨ੍ਹੇ, ਗੂੰਗੇ, ਬਹਿਰੇ' ਕਵਿਤਾਵਾਂ ਵਿਚ ਰਿਸ਼ਤਿਆਂ ਵਿੱਚ ਆਈ ਗਿਰਾਵਟ, ਪੁਲਿਸ ਦਾ ਰੋਲ, ਅਧਿਕਾਰੀਆਂ ਦੀ ਕਾਰਗੁਜ਼ਾਰੀ, ਭਰਿਸ਼ਟਾਚਾਰੀਆਂ ਅਤੇ ਮੌਕੇ ਦੇ ਹਾਕਮਾਂ ਨੂੰ ਸਖ਼ਤ ਸ਼ਬਦਾਵਲੀ ਵਿੱਚ ਨਿੰਦਿਆ ਹੈ। ਕਾਰਜਕਾਰੀ, ਨਿਆਇਕ ਅਤੇ ਰਾਜਨੀਤਕ ਲੋਕਾਂ ਦੀ ਮਿਲੀਭੁਗਤ ਦੇ ਨਤੀਜੇ ਆਮ ਲੋਕਾਂ ਨੂੰ ਭੁਗਤਣੇ ਪੈ ਰਹੇ ਹਨ। 'ਪੌਣ ਪਾਣੀ', 'ਤਖ਼ਤਾਂ ਦੇ ਵਾਰਿਸ' ਅਤੇ 'ਖ਼ੁਦਗਰਜ਼ੀ ਦੇ ਰਿਸ਼ਤੇ' ਕਵਿਤਾਵਾਂ ਵਿੱਚ ਕਵੀ ਨੇ ਭੂਮੀ ਦੀ ਦੁਰਵਰਤੋਂ, ਰੁੱਖਾਂ ਦੀ ਕਟਾਈ, ਜ਼ਹਿਰੀਲੀਆਂ ਗੈਸਾਂ ਦੀ ਅੰਨ੍ਹੇਵਾਹ ਵਰਤੋਂ, ਮਜ਼ਹਬ, ਜਾਤ ਪਾਤ ਅਤੇ ਭਰਿਸ਼ਟਾਚਾਰ ਦਾ ਭਾਂਡਾ ਭੰਨਿਆ ਹੈ। 'ਅਦਾਲਤਾਂ', 'ਸੱਚ ਦਾ ਸੁਕਰਾਤ' ਅਤੇ 'ਝੂਠ ਦੀ ਦੁਕਾਨ' ਵਿੱਚ ਅਦਾਲਤਾਂ ਦੇ ਨਿਆਂ ਦਾ ਪਰਦਾ ਫ਼ਾਸ਼ ਕੀਤਾ ਅਤੇ ਕਾਨੂੰਨ ਦੇ ਰਾਜ ਦੀ ਪੋਲ ਖੋਲ੍ਹੀ ਹੈ। ਇਨਸਾਫ ਦਾ ਤਰਾਜੂ ਡਾਵਾਂਡੋਲ ਹੋ ਗਿਆ ਹੈ। 'ਛੁਪਦੇ ਨਹੀਂ ਛੁਪਾਇਆਂ ਤੋਂ' ਕਵਿਤਾ ਵਿੱਚ ਲੋਕ ਭੈੜੀਆਂ ਆਦਤਾਂ ਤੋਂ ਮਜ਼ਬੂਰ ਦੱਸੇ ਹਨ। 'ਹਾਜੀ ਕਿਉਂ ਚਲਿਆ ਕਾਅਬੇ ਨੂੰ' ਕਵਿਤਾ ਵਿੱਚ ਦੱਸਿਆ ਕਿ ਇਨਸਾਨ ਜੋ ਚੰਗਾ ਜਾਂ ਮਾੜਾ ਕਰਦਾ ਹੈ, ਉਸਨੂੰ ਉਸਦੇ ਨਤੀਜੇ ਭੁਗਤਣੇ ਪੈਂਦੇ ਹਨ। ਜੋ ਕਰੋਗੇ ਸੋ ਭਰੋਗੇ ਦਾ ਸੰਕਲਪ ਦੁਹਰਾਇਆ ਅਤੇ 'ਦੁੱਖ ਦੀ ਭਾਜੀ' ਲੋਕਾਂ ਨੂੰ ਰਲ਼ ਮਿਲ਼ ਕੇ ਜ਼ਿੰਦਗੀ ਬਸਰ ਕਰਨ ਅਤੇ ਦੁੱਖ ਵੰਡਾਉਣ ਦੀ ਸਲਾਹ ਦਿੰਦੀ ਹੈ। 'ਬੋਲਬਾਣੀ–ਵੱਡਾ ਸਲੀਕਾ', 'ਪੈਸਾ', 'ਸ਼ੋਹਰਤ', 'ਲਾਲਚ' ਅਤੇ 'ਮੁਕਤੀ' ਕਵਿਤਾਵਾਂ ਸਲੀਕੇ ਨਾਲ ਵਿਵਹਾਰ ਕਰਨ ਅਤੇ ਮਾਵਾਂ ਭੈਣਾਂ ਨੂੰ ਬੁਰੀ ਨਿਗਾਹ ਨਾਲ ਵੇਖਣ ਅਤੇ ਮਜ਼ਹਬਾਂ ਦੇ ਠੇਕੇਦਾਰਾਂ ਦੀ ਪੋਲ ਖੋਲ੍ਹਦੀਆਂ ਹਨ। 'ਘਪਲੇ', 'ਪਿੰਡ ਦੇ ਪੰਚੋ ਸਰਪੰਚੋ' ਸਰਕਾਰੇ ਦਰਬਾਰੇ ਭਰਿਸ਼ਟਾਚਾਰ, ਕੀੜੇਮਾਰ ਦਵਾਈਆਂ ਦੀ ਬੇਲੋੜੀ ਵਰਤੋਂ ਪੰਚਾਇਤਾਂ ਵੱਲੋਂ ਆਪਣੇ ਫਰਜ਼ਾਂ ਵਿੱਚ ਕੋਤਾਹੀ ਦੇ ਭੈੜੇ ਸਿੱਟਿਆਂ ਬਾਰੇ ਲਿਖਿਆ ਹੈ। ਪਰਜਾ ਤੰਤਰ ਦਾ ਲਾਭ ਉਠਾਉਣ ਦੀ ਥਾਂ ਦੁਰਵਰਤੋਂ 'ਤੇ ਚਿੰਤਾ ਪ੍ਰਗਟ ਕੀਤੀ ਹੈ। 'ਖੋਜੀ ਨਾਲੋਂ ਵਾਦੀ ਚੰਗਾ' ਕਵਿਤਾ ਨੀਮ ਹਕੀਮ ਖ਼ਤਰਾ ਜਾਨ ਦੀ ਗੱਲ ਕਰਦੀ ਹੈ ਕਿਉਂਕਿ ਬਹੁਤੇ ਪੜ੍ਹੇ ਲਿਖੇ ਅਸਲੀਅਤ ਨੂੰ ਸਮਝਣ ਦੀ ਥਾਂ ਕਿਤਾਬੀ ਗੱਲਾਂ ਤੇ ਯਕੀਨ ਕਰਦੇ ਹਨ। ਕਵੀ ਦੀਆਂ ਪਹਿਲਾਂ ਹੀ ਚਾਰ ਪੁਸਤਕਾਂ ਪਿੰਡਾਂ ਵਿੱਚੋਂ ਪਿੰਡ ਸੁਣੀਂਦਾ (ਲੋਕ ਬੋਲੀਆਂ), ਸਾਚ ਕਾਹੋਂ (ਗਲਪ ਰਚਨਾ), ਵਕਤ ਦੀ ਬੇੜੀ (ਗਲਪ ਰਚਨਾ) ਅਤੇ ਮੱਸਿਆ ਦੀ ਖ਼ੀਰ (ਗਲਪ ਰਚਨਾ) ਪ੍ਰਕਾਸ਼ਿਤ ਹੋ ਚੁੱਕੀਆਂ ਹਨ। ਇਹ ਪੰਜਵਾਂ ਕਾਵਿ ਸੰਗ੍ਰਹਿ 'ਮੇਰੇ ਸੁਪਨੇ ਮੇਰੇ ਗੀਤ' ਹੈ। 168 ਪੰਨਿਆਂ, 136 ਕਵਿਤਾਵਾਂ, 150 ਰੁਪਏ ਕੀਮਤ ਵਾਲਾ ਕਾਵਿ ਸੰਗ੍ਰਹਿ ਪ੍ਰੀਤ ਪਬਲੀਕੇਸ਼ਨ ਨਾਭਾ ਨੇ ਪ੍ਰਕਾਸ਼ਿਤ ਕੀਤਾ ਹੈ। ਇਸ ਦੇ ਨਾਮ ਤੋਂ ਲਗਦਾ ਹੈ ਕਿ ਇਹ ਤਾਂ ਗੀਤਾਂ ਦੀ ਪੁਸਤਕ ਹੋਵੇਗੀ ਪ੍ਰੰਤੂ ਇਸ ਵਿੱਚ ਸਾਰੀਆਂ ਕਵਿਤਾਵਾਂ ਹਨ। ਇਸ ਕਾਵਿ ਸੰਗ੍ਰਹਿ ਦੀਆਂ ਕਵਿਤਾਵਾਂ ਪੜ੍ਹ ਕੇ ਮਹਿਸੂਸ ਹੁੰਦਾ ਹੈ ਕਿ ਕਵੀ ਦਾ ਭਵਿਖ ਸੁਨਹਿਰਾ ਹੋਵੇਗਾ, ਭਾਵ ਉਨ੍ਹਾਂ ਕੋਲੋਂ ਹੋਰ ਵਧੇਰੇ ਵਧੀਆ ਕਵਿਤਾਵਾਂ ਲਿਖਣ ਦੀ ਆਸ ਕੀਤੀ ਜਾ ਸਕਦੀ ਹੈ।

*ਸਾਬਕਾ ਜ਼ਿਲ੍ਹਾ ਲੋਕ ਸੰਪਰਕ ਅਧਿਕਾਰੀ*

*ਸੰਪਰਕ -94178 13072*




ਪੁਸਤਕ ਰੀਵਿਊ

# ਕਾਵਿ ਸੌਂਦਰਯ

ਲੇਖਕ : ਕੁਲਦੀਪ ਨਿਆਜ਼
ਪ੍ਰਕਾਸ਼ਨ : ਅਨਹਦ ਪਬਲੀਕੇਸ਼ਨ ਸੰਗਰੂਰ
ਮੁੱਲ : 120/-

ਪੰਜਾਬੀ ਸਾਹਿਤ ਦੇ ਵਿਹੜੇ ਵਿਚ 'ਕੁਲਦੀਪ ਨਿਆਜ਼' ਚੜ੍ਹਦੇ ਸੂਰਜ ਦੀ ਲਾਲੀ ਵਰਗਾ ਆਲੋਚਕ ਅਤੇ ਕਵੀ ਹੈ ਉਸਦੀ ਵਿਲੱਖਣਤਾ ਇਹ ਹੈ ਕਿ ਉਹ ਪਹਿਲਾਂ ਆਲੋਚਕ ਅਤੇ ਕਵੀ ਬਾਅਦ ਵਿੱਚ ਹੈ। ਪੰਜਾਬੀ ਸਾਹਿਤ ਨੂੰ ਵਿਸ਼ਾਲ ਕਰਦਿਆਂ 2017 ਵਿੱਚ ਉਸਦੀ ਪਹਿਲੀ ਪੁਸਤਕ 'ਪੰਜਾਬ ਸਿਰਲੇਖ ਆਲੋਚਨਾ' (ਤੀਰ ਤੱਕਲਿਆਂ ਦੀ ਗੌਰਵ ਗਾਥਾ) ਛਪੀ ਹੈ। ਜਿਸ ਵਿੱਚ ਉਸਨੇ ਪੰਜਾਬੀ ਭਾਸ਼ਾ ਦੇ ਅਲੋਪ ਹੋ ਰਹੇ ਹਜ਼ਾਰਾਂ ਸ਼ਬਦਾਂ ਉੱਪਰ ਕੰਮ ਕੀਤਾ ਹੈ।

2019 ਵਿੱਚ ਦੂਸਰੀ ਪੁਸਤਕ 'ਕਾਵਿ ਸੌਂਦਰਯ' (ਕਾਵਿ ਸ਼ਾਸਤਰ ਅਤੇ ਮੇਰਾ ਕਾਵਿ) ਛਪੀ ਹੈ। ਜਿਸਨੂੰ ਦੋ ਭਾਗਾਂ, 'ਕਾਵਿ ਸ਼ਾਸ਼ਤਰ' ਅਤੇ 'ਕਾਵਿ ਕਿਰਤੀ' ਵਿੱਚ ਵੰਡਿਆ ਗਿਆ ਹੈ। ਭਾਗ 'ਕਾਵਿ-ਸ਼ਾਸਤਰ' ਵਿਚ ਉਹ ਪਾਠਕਾਂ ਨੂੰ ਕਾਵਿ ਰਚਨਾ ਦੇ ਮੂਲ ਨਿਯਮਾਂ ਤੋਂ ਜਾਣੂ ਕਰਵਾਉਂਦਾ ਹੈ ਅਤੇ 'ਕਾਵਿ ਕਿਰਤੀ' ਵਿਚ ਉਹਨਾਂ ਨਿਯਮਾਂ 'ਚ ਅਮਲ ਠਹਿਰਾਉਂਦਾ ਹੈ। ਉਸਦੀ ਆਲੋਚਨਾ ਵੀ ਕਵਿਤਾ ਵਾਂਗ ਦਿਲਚਸਪ ਹੈ। ਉਹ ਖ਼ਿਆਲਾਂ ਨੂੰ ਪਹਿਲਾਂ ਬਰੀਕੀ ਨਾਲ ਪਰਖਦਾ ਅਤੇ ਫਿਰ ਉਹਨਾਂ ਨੂੰ ਕਵਿਤਾ ਦੇ ਚੱਕ 'ਤੇ ਢਾਲ਼ਦਾ ਹੈ। ਜਿੱਥੇ ਉਹ ਕਾਵਿ ਸ਼ਾਸ਼ਤਰ ਤੋਂ ਜਾਣੂ ਕਰਵਾ ਕੇ ਛੰਦ-ਬੰਦੀ ਵਿਚ ਰਚਨਾ ਕਰਦਾ ਹੈ ਉੱਥੇ ਨਾਲ ਹੀ ਕੇਵਲ ਖ਼ਿਆਲਾਂ ਦੀ ਪ੍ਰਧਾਨਤਾ ਨੂੰ ਸਵੀਕਾਰਦਾ ਹੋਇਆ ਕਾਵਿ ਨਿਯਮਾਂ ਦੀਆਂ ਹੱਦਾਂ ਟੱਪ ਕੇ ਖੁੱਲ੍ਹੀ ਕਵਿਤਾ ਵੀ ਰਚਦਾ ਹੈ। ਕਾਵਿ-ਸ਼ਾਸਤਰ 'ਚ ਖੁੱਲ੍ਹੀ ਕਵਿਤਾ ਦੀ ਰਚਨਾ ਹੀ ਉਸਦੀ ਅਦਭੁਤ ਪ੍ਰਾਪਤੀ ਹੈ।

ਇਹ ਪੰਜਾਬੀ ਕਵਿਤਾ ਦੀ ਪਹਿਲੀ ਪੁਸਤਕ ਹੈ ਜਿਸ ਵਿੱਚ ਲੇਖਕ ਆਪ ਹੀ ਆਪਣੀਆਂ ਕਵਿਤਾਵਾਂ ਦਾ ਆਲੋਚਕ ਹੈ। ਭਾਸ਼ਾ ਪੱਖੋਂ ਉਸਨੇ ਠੇਠ ਪੰਜਾਬੀ ਪੇਂਡੂ ਸ਼ੈਲੀ ਨੂੰ ਤਰਜੀਹ ਦਿੱਤੀ ਹੈ। ਵਿਸ਼ਾ ਪੱਖ ਤੋਂ ਸਮਾਜਿਕ, ਆਰਥਿਕ, ਅਤੇ ਸਾਹਿਤਕ ਵਿਸ਼ਿਆਂ ਨੂੰ ਸ਼ਾਮਿਲ ਕੀਤਾ ਹੈ। 'ਨਿਆਜ਼' ਦੇ ਤੱਥ-ਕਥਨ ਮੁਤਾਬਿਕ ਸੱਚਮੁੱਚ ਹੀ ਹੁਣ "ਸ਼ੀਸ਼ੇ 'ਚ ਨਹੀਂ ਪੁਸਤਕਾਂ 'ਚ ਚਿਹਰਾ ਦੇਖ ਕੇ ਪੱਗ ਬੰਨਣ ਦੀ ਲੋੜ ਹੈ।" ਪੰਜਾਬੀ ਸਾਹਿਤ ਵਿਚ ਇਸ ਅਨੋਖੀ ਪੁਸਤਕ ਦੀਆਂ ਅਨੋਖੀਆਂ ਲੀਹਾਂ ਉੱਪਰ ਕੰਮ ਕਰਨ ਦੀ ਜ਼ਰੂਰਤ ਹੈ।

***-ਗੁਲਾ.ਫਸ਼ਾਂ ਬੇਗਮ***
***ਲੈਕਚਰਾਰ, ਇੰਗਲਿਸ਼***
***ਸੰਪਰਕ - 98148-26006***

# ਭੈਣੀ ਸਾਹਿਬ ਸਾਹਿਤ ਸਭਾ ਦਾ ਸਲਾਨਾ ਸਨਮਾਨ ਸਮਾਗਮ



ਪੰਜਾਬੀ ਸਾਹਿਤ ਸਭਾ ਸ਼੍ਰੀ ਭੈਣੀ ਸਾਹਿਬ ਦਾ ਸਲਾਨਾ ਸਨਮਾਨ ਸਮਾਗਮ ਨਿਊ ਹਾਲ ਨੇੜੇ ਅਕਾਲ ਬੁੰਗਾ ਵਿਖੇ ਕਾਮਰੇਡ ਸੁਵਰਨ ਸਿੰਘ ਵਿਰਕ,ਸ਼੍ਰੀ ਸੁਰਿੰਦਰ ਰਾਮਪੁਰੀ,ਮਾਸਟਰ ਤੇਲੂ ਰਾਮ ਕੁਹਾੜਾ,ਕਵੀਸ਼ਰ ਗੁਰਸੇਵਕ ਸਿੰਘ ਢਿੱਲੋਂ ਦੀ ਪ੍ਰਧਾਨਗੀ ਵਿੱਚ ਹੋਇਆ।ਸ਼ੁਰੂਆਤੀ ਦੌਰ ਵਿੱਚ ਕੁਲਵੰਤ ਸਿੰਘ ਨੀਲੋਂ ਦੀ ਧਰਮ ਪਤਨੀ ਨਛੱਤਰ ਕੌਰ ਤੇ ਪ੍ਰਸਿੱਧ ਸਾਹਿਤਕਾਰ ਸ਼੍ਰੀ ਦੇਵ ਦਰਦ ਦੀ ਮੌਤ ਤੇ ਸਭਾ ਵੱਲੋਂ ਅਤੇ ਆਏ ਹੋਏ ਸਾਹਿਤਕਾਰਾਂ ਵੱਲੋਂ ਸ਼ੋਕ ਪ੍ਰਗਟ ਕੀਤਾ ਗਿਆ। ਪਹਿਲੇ ਸੈਸ਼ਨ ਵਿੱਚ ਪ੍ਰਸਿੱਧ ਕਵਿੱਤਰੀ ਤੇ ਅਦਾਕਾਰ ਡਾ: ਸਿਮਰਨ ਅਕਸ ਨੂੰ ਸਾਹਿਤ ਰਤਨ ਪੁਰਸਕਾਰ ਕਵੀਸ਼ਰ ਗੁਰਸੇਵਕ ਸਿੰਘ ਦੇ ਸਮੂਹ ਪਰੀਵਾਰ ਵੱਲੋਂ ਭੇਂਟ ਕੀਤਾ ਗਿਆ ਜਿਸਦਾ ਸਨਮਾਨ ਪੱਤਰ ਕਵਿੱਤਰੀ ਰਜਿੰਦਰ ਕੌਰ ਪੰਨੂੰ ਨੇ ਪੜ੍ਹਿਆ। ਸੰਤ ਇੰਦਰ ਸਿੰਘ ਚੱਕਰਵਰਤੀ ਪੁਰਸਕਾਰ ਸੁਖਦੇਵ ਸਿੰਘ ਚੁੰਨ੍ਹੀ ਤੇ ਰਜਿੰਦਰ ਕੌਰ ਪੰਨੂੰ ਦੇ ਸਮੂਹ ਪਰੀਵਾਰ ਵੱਲੋਂ ਕਹਾਣੀਕਾਰ ਮਨਦੀਪ ਡਡਿਆਣਾ ਨੂੰ ਦਿੱਤਾ ਗਿਆ, ਜਿਸਦਾ ਸਨਮਾਨ ਪੱਤਰ ਸ਼੍ਰੀ ਜਸਵੀਰ ਝੱਜ ਜੀ ਨੇ ਪੜ੍ਹਿਆ।ਪ੍ਰੋ ਕਿਰਪਾਲ ਸਿੰਘ ਕਸੇਲ ਪੁਰਸਕਾਰ ਸੁਖਵੀਰ ਸਿੰਘ ਮੁਹਾਲੀ ਸੁਰਜੀਤ ਸਿੰਘ ਇੰਗਲੈਂਡ ਦੇ ਸਮੂਹ ਪਰੀਵਾਰ ਵੱਲੋਂ ਗਜ਼ਲਗੋ ਸ਼੍ਰੀ ਪਾਲੀ ਖ਼ਾਦਿਮ ਨੂੰ ਦਿੱਤਾ ਗਿਆ, ਜਿਸਦਾ ਸਨਮਾਨ ਪੱਤਰ ਮਾਸਟਰ ਜਗਦੇਵ ਸਿੰਘ ਘੁੰਗਰਾਲੀ ਨੇ ਪੜ੍ਹਿਆ।ਸ਼੍ਰੀ ਸੁਰਜੀਤ ਖੁਰਸ਼ੀਦੀ ਪੁਰਸਕਾਰ ਮਾਸਟਰ ਤੇਲੂ ਰਾਮ ਕੁਹਾੜਾ,ਮਨਜੀਤ ਸਿੰਘ ਰਾਏ ਦੇ ਸਮੂਹ ਪਰੀਵਾਰ ਵੱਲੋਂ ਗੀਤਕਾਰ ਸੁਖਵਿੰਦਰ ਸਿੰਘ ਸਨ੍ਹੇਹ ਨੂੰ ਦਿੱਤਾ ਗਿਆ,ਜਿਸਦਾ ਸਨਮਾਨ ਪੱਤਰ ਹਰਬੰਸ ਸਿੰਘ ਰਾਏ ਨੇ ਪੜ੍ਹਿਆ। ਸੂਬਾ ਸੁਰਿੰਦਰ ਕੌਰ ਖਰਲ ਪੁਰਸਕਾਰ ਹਰਪ੍ਰੀਤ ਸਿੰਘ ਹੈਪੀ,ਸੰਤ ਸਿੰਘ ਸੰਧੂ ਡੈਨਮਾਰਕ ਦੇ ਸਮੂਹ ਪਰੀਵਾਰ ਵੱਲੋਂ ਸ਼੍ਰੀ ਕੁਲਦੀਪ ਕੌਰ ਚੱਠਾ ਨੂੰ ਦਿੱਤਾ ਗਿਆ,ਜਿਸਦਾ ਸਨਮਾਨ ਪੱਤਰ ਗੀਤ ਗੁਰਜੀਤ ਨੇ ਪੜ੍ਹਿਆ।ਕਾਮਰੇਡ ਸੁਵਰਨ ਸਿੰਘ ਵਿਰਕ ਦਾ ਸਭਾ ਵੱਲੋਂ ਸਨਮਾਨ ਚਿੰਨ੍ਹ ਤੇ ਇੱਕ ਲੋਈ ਭੇਂਟ ਕਰਕੇ ਸਨਮਾਨ ਕੀਤਾ ਗਿਆ,ਜਿਸਦਾ ਸਨਮਾਨ ਪੱਤਰ ਕਵੀਸ਼ਰ ਗੁਰਸੇਵਕ ਸਿੰਘ ਢਿੱਲੋਂ ਵੱਲੋਂ ਪੜ੍ਹਿਆ ਗਿਆ। ਸੰਤ ਇੰਦਰ ਸਿੰਘ ਚੱਕਰਵਰਤੀ,ਪ੍ਰੋ ਕਿਰਪਾਲ ਸਿੰਘ ਕਸੇਲ,ਸ਼੍ਰੀ ਸੁਰਜੀਤ ਖੁਰਸ਼ੀਦੀ, ਸੂਬਾ ਸੁਰਿੰਦਰ ਕੌਰ ਖਰਲ ਬਾਰੇ ਕਾਮਰੇਡ ਸੁਵਰਨ ਸਿੰਘ ਵਿਰਕ ਨੇ ਵਿਸਥਾਰ ਸਹਿਤ ਜਾਣਕਾਰੀ ਦਿੱਤੀ।ਸ਼੍ਰੀ ਸੁਰਿੰਦਰ ਰਾਮਪੁਰੀ, ਸੇਵਕ ਹਰਪਾਲ ਸਿੰਘ,ਰਾਮ ਸਰੂਪ ਰਿਖੀ, ਮਾ. ਤੇਲੂ ਰਾਮ ਕੁਹਾੜਾ,ਕਵੀਸ਼ਰ ਗੁਰਸੇਵਕ ਸਿੰਘ ਢਿੱਲੋਂ ਨੇ ਪੰਜਾਬੀ ਮਾਂ ਬੋਲੀ ਨੂੰ ਪ੍ਰਫੁਲਿਤ ਕਰਨ ਲਈ ਕੀਮਤੀ ਵਿਚਾਰ ਸਾਂਝੇ ਕੀਤੇ।ਸਟੇਜ ਸਕੱਤਰ ਦੀ ਭੂਮਿਕਾ ਤਰਨ ਸਿੰਘ ਬੱਲ ਨੇ ਬਹੁਤ ਵਧੀਆ ਢੰਗ ਨਾਲ ਨਿਭਾਈ,ਦੂਸਰੇ ਸ਼ੈਸ਼ਨ ਵਿੱਚ ਪ੍ਰਭਾਵਸ਼ਾਲੀ ਕਵੀ ਦਰਬਾਰ ਹੋਇਆ। ਜਿਸਦੀ ਪ੍ਰਧਾਨਗੀ ਗਜ਼ਲਗੋ ਸ਼੍ਰੀ ਧਰਮਿੰਦਰ ਸ਼ਾਹਿਦ,ਗੀਤਕਾਰ ਕਰਨੈਲ ਸਿੰਘ ਸਿਵੀਆ,ਰਜਿੰਦਰ ਕੌਰ ਪੰਨੂੰ, ਹਰਬੰਸ ਸਿੰਘ ਰਾਏ ਨੇ ਸਾਂਝੇ ਤੌਰ ਤੇ ਕੀਤੀ। ਹੋਰਨਾਂ ਤੋਂ ਇਲਾਵਾਂ ਭੁਪਿੰਦਰ ਸਿੰਘ ਡਡਿਆਣਾ,ਗੁਰਪ੍ਰੀਤ ਸਿੰਘ ਡਡਿਆਣਾ, ਪਰਮਜੀਤ ਕੌਰ,ਕੀਰਤ ਕੌਰ ਰਾਏ ਆਦਿ ਨੇ ਵੀ ਸਮਾਗਮ ਵਿੱਚ ਸ਼ਿਰਕਤ ਕੀਤੀ। 'ਪ੍ਰਨਾਮ ਸ਼ਹੀਦਾਂ ਨੂੰ' ਗਰੁਪ ਦੇ ਮੈਂਬਰਾਂ ਕੁਲਦੀਪ ਸਿੰਘ ਵਿਰਕ,ਸੋਨੂੰ ,ਗੁਲਾਬ ਸਿੰਘ , ਮਨਜੀਤ ਸਿੰਘ ਆਦਿ ਨੇ ਲੰਗਰ ਦੀ ਸੇਵਾ ਨਿਭਾਈ।

ਕਵੀਸ਼ਰ ਗੁਰਸੇਵਕ ਸਿੰਘ ਢਿੱਲੋਂ ਨੇ ਆਏ ਹੋਏ ਸਾਹਿਤਕਾਰਾਂ ਦਾ ਧੰਨਵਾਦ ਕੀਤਾ।

# ਸਿੱਖ ਨੈਸ਼ਨਲ ਕਾਲਿਜ ਬੰਗਾ ਵਿੱਚ ਕਲਮ ਸੰਸਥਾ ਵੱਲੋਂ ਛੇ ਪ੍ਰਮੁੱਖ ਲੇਖਕਾਂ ਦਾ ਸਨਮਾਨ



ਕੌਮਾਂਤਰੀ ਲੇਖਕ ਮੰਚ(ਕਲਮ) ਵੱਲੋਂ 10 ਅਪ੍ਰੈਲ, 2022 ਨੂੰ ਪੰਜਾਬੀ ਭਾਸ਼ਾ ਦੇ ਛੇ ਸਿਰਕੱਢ ਲੇਖਕਾਂ ਹਰਭਜਨ ਸਿੰਘ ਹੁੰਦਲ, ਡਾ ਆਤਮਜੀਤ ਨਾਟਕਕਾਰ,ਡਾ ਧਨਵੰਤ ਕੌਰ ਪਟਿਆਲਾ, ਡਾ ਭੀਮ ਇੰਦਰ ਸਿੰਘ, ਡਾ ਨੀਤੂ ਅਰੋੜਾ ਬਠਿੰਡਾ ਤੇ ਡਾ ਕੁਲਦੀਪ ਸਿੰਘ ਦੀਪ ਚੰਡੀਗੜ੍ਹ ਨੂੰ ਕ੍ਰਮਵਾਰ ਬਾਪੂ ਜਾਗੀਰ ਸਿੰਘ ਕੰਬੋਜ ਯਾਦਗਾਰੀ ਪੁਰਸਕਾਰ, ਡਾ ਕੇਸਰ ਸਿੰਘ ਕੇਸਰ ਯਾਦਗਾਰੀ ਪੁਰਸਕਾਰ ਅਤੇ ਬਲਵਿੰਦਰ ਰਿਸ਼ੀ ਯਾਦਗਾਰੀ ਪੁਰਸਕਾਰ ਨਾਲ ਸਨਮਾਨਿਤ ਕੀਤਾ ਗਿਆ। ਸਮਾਗਮ ਦੀ ਪ੍ਰਧਾਨਗੀ ਪ੍ਰਮੁੱਖ ਸ਼ਾਇਰ ਤੇ ਪੰਜਾਬ ਆਰਟਸ ਕੌਂਸਲ ਦੇ ਚੇਅਰਮੈਨ ਡਾ ਸੁਰਜੀਤ ਪਾਤਰ ਨੇ ਕੀਤੀ।

ਵਿਸ਼ੇਸ਼ ਮਹਿਮਾਨਾਂ ਵਿੱਚ ਪ੍ਰੋ ਗੁਰਭਜਨ ਸਿੰਘ ਗਿੱਲ ਚੇਅਰਮੈਨ ਪੰਜਾਬੀ ਲੋਕ ਵਿਰਾਸਤ ਅਕਾਡਮੀ, ਦਰਸ਼ਨ ਬੁੱਟਰ ਪ੍ਰਧਾਨ ਕੇਂਦਰੀ ਪੰਜਾਬੀ ਲੇਖਕ ਸਭਾ(ਰਜਿ), ਡਾ ਲਖਵਿੰਦਰ ਜੌਹਲ ਪ੍ਰਧਾਨ ਕਲਮ ਤੇ ਪੰਜਾਬੀ ਸਾਹਿੱਤ ਅਕਾਡਮੀ ਲੁਧਿਆਣਾ,ਡਾ ਜਸਵਿੰਦਰ ਸਿੰਘ ਸਾਬਕਾ ਡੀਨ ਪੰਜਾਬੀ ਯੂਨੀਵਰਸਿਟੀ ਪਟਿਆਲਾ, ਇਕਬਾਲ ਮਾਹਲ ਟੋਰੰਟੋ, ਡਾ ਸੁਖਦੇਵ ਸਿੰਘ ਸਿਰਸਾ ਤੇ ਕਾਲਿਜ ਪ੍ਰਿੰਸੀਪਲ ਡਾ ਤਰਸੇਮ ਸਿੰਘ ਸ਼ਾਮਿਲ ਹੋਏ।

ਕਲਮ ਦੇ ਜਨਰਲ ਸਕੱਤਰ ਪ੍ਰੋ ਸਿਰਜੀਤ ਜੱਜ ਨੇ ਸਵਾਗਤੀ ਸ਼ਬਦ ਬੋਲਦਿਆਂ ਕਲਮ ਦੇ 18ਵੇਂ ਸਮਾਗਮ ਦੀ ਰੂਪ ਰੇਖਾ ਦੱਸਦਿਆਂ ਕਿਹਾ ਕਿ ਇਹ ਸੰਸਥਾ ਅਮਰੀਕਾ ਵਾਸੀ ਲੇਖਕਾਂ ਡਾ ਸੁਖਵਿੰਦਰ ਕੰਬੋਜ ਚੇਅਰਮੈਨ ਤੇ ਕੁਲਵਿੰਦਰ ਵਾਈਸ ਚੇਅਰਮੈਨ ਦੀ ਪ੍ਰੇਰਨਾ ਨਾਲ ਸ਼ੁਰੂ ਕੀਤੀ ਗਈ ਸੀ।

ਇਸ ਵਿੱਚ ਹਰ ਸਾਲ ਤਿੰਨ ਲੇਖਕਾਂ ਨੂੰ ਸਨਮਾਨਿਤ ਕੀਤਾ ਜਾਂਦਾ ਹੈ ਪਰ ਕਰੋਨਾ ਕਹਿਰ ਕਾਰਨ ਪਿਛਲੇ ਦੋ ਸਾਲ ਸਭ ਸਰਗਰਮੀਆਂ ਠੱਪ ਰਹਿਣ ਕਰਕੇ ਇਸ ਸਾਲ ਦੋ ਸਾਲਾਂ ਦੇ ਪੁਰਸਕਾਰ ਇਕੱਠੇ ਦਿੱਤੇ ਜਾ ਰਹੇ ਹਨ।

ਡਾ ਸੁਖਵਿੰਦਰ ਕੰਬੋਜ ਦੇ ਮਾਣਯੋਗ ਬਾਪੂ ਜੀ ਸ ਜਾਗੀਰ ਸਿੰਘ ਕੰਬੋਜ ਯਾਦਗਾਰੀ ਪੁਰਸਕਾਰ ਲੈਣ ਲਈ ਹਰਭਜਨ ਸਿੰਘ ਹੁੰਦਲ ਦੇ ਸਪੁੱਤਰ ਡਾ ਹਰਪ੍ਰੀਤ ਸਿੰਘ ਹੁੰਦਲ ਪੁੱਜੇ ਜਦ ਕਿ ਡਾ ਆਤਮਜੀਤ ਦੇ ਅਮਰੀਕਾ ਵਿੱਚ ਹੋਣ ਕਰਕੇ ਉਨ੍ਹਾਂ ਦਾ ਪੁਰਸਕਾਰ ਨਾਟਕਕਾਰ ਡਾ ਸਾਹਿਬ ਸਿੰਘ ਮੋਹਾਲੀ ਨੇ ਪ੍ਰਾਪਤ ਕੀਤਾ। ਦੋਹਾਂ ਪ੍ਰਮੁੱਖ ਲੇਖਕਾਂ ਦਾ ਰੀਕਾਰਡ ਕੀਤਾ ਸੰਦੇਸ਼ ਵੀ ਸਰੋਤਿਆਂ ਨੂੰ ਸੁਣਾਇਆ ਗਿਆ।

ਡਾ ਕੇਸਰ ਸਿੰਘ ਕੇਸਰ ਯਾਦਗਾਰੀ ਪੁਰਸਕਾਰ ਡਾ ਧਨਵੰਤ ਕੌਰ ਤੇ ਡਾ ਭੀਮ ਇੰਦਰ ਸਿੰਘ ਨੇ ਹਾਸਲ ਕੀਤਾ। ਬਲਵਿੰਦਰ ਰਿਸ਼ੀ ਯਾਦਗਾਰੀ ਪੁਰਸਕਾਰ ਡਾ ਨੀਤੂ ਅਰੋੜਾ ਤੇ ਡਾ ਕੁਲਦੀਪ ਸਿੰਘ ਦੀਪ ਨੂੰ ਪ੍ਰਦਾਨ ਕੀਤਾ ਗਿਆ।

ਇਸ ਮੌਕੇ ਸੁਖਵਿੰਦਰ ਕੰਬੋਜ ਦੀ ਰਚਨਾਕਾਰੀ ਬਾਰੇ ਡਾ ਜਸਵਿੰਦਰ ਸਿੰਘ ਵੱਲੋਂ ਸੰਪਾਦਿਤ ਪੁਸਤਕ ਅਤੇ ਡਾ ਨਿਰਮਲਜੀਤ ਕੌਰ ਦੀ ਭਾਸ਼ਾ ਵਿਗਿਆਨ ਬਾਰੇ ਅਨੁਵਾਦ ਕੀਤੀ ਪੁਸਤਕ ਵੀ ਲੋਕ ਅਰਪਨ ਕੀਤੀ ਗਈ।

ਇਸ ਸਮਾਗਮ ਵਿੱਚ ਡਾ ਸੁਰਜੀਤ ਪਾਤਰ, ਦਰਸ਼ਨ ਬੁੱਟਰ, ਗੁਰਭਜਨ ਗਿੱਲ, ਡਾ ਵੀਰ ਸੁਖਵੰਤ,ਤ੍ਰੈਲੋਚਨ ਲੋਚੀ, ਮਨਜਿੰਦਰ ਧਨੋਆ, ਦੀਪ ਕਲੇਰ, ਕੁਲਵਿੰਦਰ ਕੁੱਲਾ,ਜਸਵੰਤ ਖਟਕੜ, ਡਾ ਕੁਲਦੀਪ ਸਿੰਘ ਦੀਪ, ਸੁਨੀਲ ਚੰਦਿਆਣਵੀ,ਡਾ ਸ਼ਮਸ਼ੇਰ ਮੋਹੀ ਤੇ ਕੁਲਵਿੰਦਰ ਸ਼ੇਰਗਿੱਲ ਨੇ ਆਪਣੀਆਂ ਕਵਿਤਾਵਾਂ ਨਾਲ ਸਰੋਤਿਆਂ ਦਾ ਮਨ ਜਿੱਤਿਆ। ਮੰਚ ਸੰਚਾਲਨ ਹਰਵਿੰਦਰ ਭੰਡਾਲ ਨੇ ਕੀਤਾ।

ਡਾ ਸੁਖਦੇਵ ਸਿੰਘ ਸਿਰਸਾ ਨੇ ਸੁਖਵਿੰਦਰ ਕੰਬੋਜ ਦੀ ਸਾਹਿੱਤ ਸਿਰਜਣਾ ਦੇ ਪ੍ਰਸੰਗ ਵਿੱਚ ਸੰਪਾਦਿਤ ਪੁਸਤਕ ਬਾਰੇ ਚਰਚਾ ਕੀਤੀ।

ਡਾ ਸੁਰਜੀਤ ਪਾਤਰ ਨੇ ਪ੍ਰਧਾਨਗੀ ਭਾਸ਼ਨ ਕਰਦਿਆਂ ਕਿਹਾ ਕਿ ਕਲਮ ਪੁਰਸਕਾਰਾਂ ਨੇ ਆਪਣਾ ਵਿਸ਼ੇਸ਼ ਆਭਾ ਮੰਡਲ ਕਾਇਮ ਕੀਤਾ ਹੈ, ਇਹ ਪ੍ਰਾਪਤੀ ਹੈ। ਕਲਮ ਸੰਸਥਾ ਦੇ ਪ੍ਰਧਾਨ ਡਾ ਲਖਵਿੰਦਰ ਜੌਹਲ ਨੇ ਆਏ ਲੇਖਕਾਂ , ਸਨਮਾਨਿਤ ਸ਼ਖਸੀਅਤਾਂ ਤੇ ਪ੍ਰਬੰਧ ਵਿੱਚ ਸ਼ਾਮਿਲ ਧਿਰਾਂ ਦਾ ਧੰਨਵਾਦ ਕੀਤਾ।

# ਬਾਬੂ ਸਿੰਘ ਰੈਹਲ ਦੀ ਪੁਸਤਕ 'ਨਿੱਘੀਆਂ ਯਾਦਾਂ ਦੇ ਸਿਰਨਾਵੇਂ' ਦਾ ਲੋਕ ਅਰਪਣ

ਪੰਜਾਬੀ ਸਾਹਿਤ ਸਭਾ (ਰਜਿ.) ਪਟਿਆਲਾ ਵੱਲੋਂ ਭਾਸ਼ਾ ਵਿਭਾਗ ਪੰਜਾਬ, ਪਟਿਆਲਾ ਵਿਖੇ ਸਾਹਿਤਕ ਸਮਾਗਮ ਕਰਵਾਇਆ ਗਿਆ ਜਿਸ ਵਿਚ ਉੱਘੇ ਲੇਖਕ ਬਾਬੂ ਸਿੰਘ ਰੈਹਲ ਰਚਿਤ ਵਾਰਤਕ ਪੁਸਤਕ 'ਨਿੱਘੀਆਂ ਯਾਦਾਂ ਦੇ ਸਿਰਨਾਵੇਂ' ਦਾ ਲੋਕ ਅਰਪਣ ਕੀਤਾ ਗਿਆ।ਇਸ ਸਮਾਗਮ ਦੇ ਪ੍ਰਧਾਨਗੀ ਮੰਡਲ ਵਿਚ ਸਭਾ ਦੇ ਪ੍ਰਧਾਨ ਡਾ. ਦਰਸ਼ਨ ਸਿੰਘ 'ਆਸ਼ਟ', ਪ੍ਰਸਿੱਧ ਵਿਦਵਾਨ ਡਾ. ਤ੍ਰਿਲੋਕ ਸਿੰਘ ਆਨੰਦ, ਲੇਖਿਕਾ ਪਰਮਜੀਤ ਕੌਰ ਸਰਹਿੰਦ, ਸ਼੍ਰੋਮਣੀ ਸਾਹਿਤਕਾਰ ਡਾ. ਅਮਰ ਕੋਮਲ ਅਤੇ ਆਲੋਚਕ ਅਤੇ ਕਵੀ ਡਾ. ਸੁਰਜੀਤ ਸਿੰਘ ਖੁਰਮਾ ਅਤੇ ਵਿਜੇਤਾ ਭਾਰਦਵਾਜ ਸ਼ਾਮਿਲ ਹੋਏ।

ਸਭ ਤੋਂ ਪਹਿਲਾਂ ਪੰਜਾਬੀ ਸਾਹਿਤ ਸਭਾ ਪਟਿਆਲਾ ਦੇ ਪ੍ਰਧਾਨ ਡਾ. ਦਰਸ਼ਨ ਸਿੰਘ 'ਆਸ਼ਟ' ਨੇ ਕਿਹਾ ਕਿ ਸਭਾ ਵੱਲੋਂ ਭਵਿੱਖ ਵਿਚ ਪੰਜਾਬੀ ਭਾਸ਼ਾ ਅਤੇ ਸਾਹਿਤ ਦੇ ਵਿਕਾਸ ਲਈ ਵਿਸ਼ਾਲ ਸਮਾਗਮ ਕਰਵਾਏ ਜਾਣਗੇ ਜਿਸ ਵਿਚ ਪੰਜਾਬ ਭਰ ਦੇ ਉੱਚ ਕੋਟੀ ਦੇ ਲੇਖਕਾਂ ਨੂੰ ਸੱਦਾ ਦਿੱਤਾ ਜਾਵੇਗਾ ਤਾਂ ਜੋ ਨਵੀਂ ਪੀੜ੍ਹੀ ਦੇ ਕਲਮਕਾਰ ਉਹਨਾਂ ਦੇ ਅਨੁਭਵਾਂ ਤੋਂ ਲਾਭ ਪ੍ਰਾਪਤ ਕਰ ਸਕਣ।ਬਾਬੂ ਸਿੰਘ ਰੈਹਲ ਦੀ ਪੁਸਤਕ ਉਪਰ ਮੁੱਖ ਪਰਚਾ ਪੜ੍ਹਦਿਆਂ ਡਾ. ਸੁਰਜੀਤ ਸਿੰਘ ਖੁਰਮਾ ਨੇ ਕਿਹਾ ਕਿ ਰੈਹਲ ਕੋਲ ਸਫ਼ਰਨਾਮਿਆਂ ਨੂੰ ਵਾਰਤਕ ਕਲਾ ਰਾਹੀਂ ਦਿਲਚਸਪ ਵਿਧੀ ਨਾਲ ਪੇਸ਼ ਕਰਨ ਦਾ ਹੁਨਰ ਹੈ ਜਿਸ ਕਰਕੇ ਉਸ ਦੀ ਸ਼ੈਲੀ ਆਕਰਸ਼ਣ ਪੈਦਾ ਕਰਦੀ ਹੈ।ਡਾ. ਤ੍ਰਿਲੋਕ ਸਿੰਘ ਆਨੰਦ ਨੇ ਕਿਹਾ ਕਿ ਸਭਾ ਦੇ ਅਜਿਹੇ ਸਮਾਗਮ ਨਿੱਗਰ ਸਮਾਜ ਦੀ ਸਿਰਜਣਾ ਕਰਨ ਵਿਚ ਮਦਦਗਾਰ ਬਣਦੇ ਹਨ। ਪਰਮਜੀਤ ਕੌਰ ਸਰਹਿੰਦ ਦਾ ਮਤਾ ਸੀ ਕਿ ਡਾ. ਰੈਹਲ ਦੀ ਇਹ ਪੁਸਤਕ ਪੰਜਾਬੀ ਸਫ਼ਰਨਾਮਾ ਪਿੜ ਵਿਚ ਵਿਸ਼ੇਸ਼ ਸਥਾਨ ਹਾਸਿਲ ਕਰੇਗੀ ਜਦੋਂ ਕਿ ਡਾ. ਅਮਰ ਕੋਮਲ ਨੇ ਇਸ ਪੁਸਤਕ ਨੂੰ ਸਾਧਾਰਣ ਪਾਠਕਾਂ ਲਈ ਵਿਸ਼ੇਸ਼ ਪ੍ਰਾਪਤੀ ਆਖਿਆ। ਉੱਘੇ ਸਟੇਜੀ ਕਵੀ ਕੁਲਵੰਤ ਸਿੰਘ ਨੇ ਕਾਵਿ ਵਲਵਲੇ ਸਾਂਝੇ ਕੀਤੇ।

ਇਸ ਪੁਸਤਕ ਉਪਰ ਹੋਈ ਚਰਚਾ ਵਿਚ ਕੁਲਵੰਤ ਸਿੰਘ ਨਾਰੀਕੇ,ਰਘਬੀਰ ਸਿੰਘ ਮਹਿਮੀ,ਸਤਨਾਮ ਸਿੰਘ ਮੱਟੂ,ਲਛਮਣ ਸਿੰਘ ਤਰੌੜਾ,ਜੋਗਾ ਸਿੰਘ ਧਨੌਲਾ ਨੇ ਭਾਗ ਲਿਆ। ਪੁਸਤਕ ਲੇਖਕ ਬਾਬੂ ਸਿੰਘ ਰੈਹਲ ਨੇ ਕਿਹਾ ਕਿ ਇਹ ਪੁਸਤਕ ਉਸ ਦੇ ਸਫ਼ਰਾਂ ਦੀ ਖੱਟੀ ਮਿੱਠੀ ਸਾਹਿਤਕ ਦਾਸਤਾਨ ਹੈ।

ਸਮਾਗਮ ਦੇ ਦੂਜੇ ਦੌਰ ਵਿਚ ਗੁਰਪ੍ਰੀਤ ਸਿੰਘ ਜਖਵਾਲੀ,




*ਬਾਬੂ ਸਿੰਘ ਰੈਹਲ ਦੀ ਪੁਸਤਕ ਦਾ ਲੋਕ ਅਰਪਣ ਕਰਦੇ ਹੋਏ ਸਭਾ ਦੇ ਪ੍ਰਧਾਨ ਡਾ. ਦਰਸ਼ਨ ਸਿੰਘ 'ਆਸ਼ਟ',ਡਾ. ਤ੍ਰਿਲੋਕ ਸਿੰਘ ਆਨੰਦ,ਕੁਲਵੰਤ ਸਿੰਘ,ਪਰਮਜੀਤ ਕੌਰ ਸਰਹਿੰਦ,ਡਾ. ਅਮਰ ਕੋਮਲ,ਡਾ. ਸੁਰਜੀਤ ਸਿੰਘ ਖੁਰਮਾ,ਵਿਜੇਤਾ ਭਾਰਦਵਾਜ ਅਤੇ ਰਘਬੀਰ ਸਿੰਘ ਮਹਿਮੀ ਆਦਿ।*

ਮੈਡਮ ਕੁਲਵਿੰਦਰ ਚਾਵਲਾ, ਡਾ. ਨਵੀਲਾ ਸੱਤਿਆਦਾਸ,ਦਲੀਪ ਸਿੰਘ ਉਪਲ, ਸਰਦੂਲ ਸਿੰਘ ਭੱਲਾ,ਸਤੀਸ਼ ਵਿਦਰੋਹੀ,ਗੁਰਚਰਨ ਸਿੰਘ ਪੱਬਾਰਾਲੀ,ਰਾਜਵਿੰਦਰ ਕੌਰ ਜਟਾਣਾ,ਇੰਜੀ.ਜੈ ਸਿੰਘ ਮਠਾੜੂ,ਪਰਮਿੰਦਰ ਅਮਨ, ਡਾ. ਰਣਜੀਤ ਸੈਂਭੀ, ਹਰੀ ਸਿੰਘ ਚਮਕ,ਨਰਗਿਸ ਤਨਹਾ,ਕੁਲਵੰਤ ਸਿੰਘ ਸੈਦੋਕੇ,ਹਰੀਦੱਤ ਹਬੀਬ,ਹਰਵਿੰਦਰ ਸਿੰਘ ਵਿੰਦਰ,ਜੱਗਾ ਸਿੰਘ ਰੰਗੂਵਾਲ, ਚਾਹਲ ਜਗਪਾਲ,ਹਰਦੀਪ ਕੌਰ ਜੱਸੋਵਾਲ, ਕੈਪਟਨ ਚਮਕੌਰ ਸਿੰਘ ਚਹਿਲ,ਬਚਨ ਸਿੰਘ ਗੁਰਮ,ਡਾ. ਜਗਦੇਵ ਕੁਮਾਰ,ਜਸਵਿੰਦਰ ਸਿੰਘ ਖਾਰਾ,ਅਮਨਜੋਤ ਧਾਲੀਵਾਲ, ਜਗਜੀਤ ਸਿੰਘ ਸਾਹਨੀ,ਤੇਜਿੰਦਰ ਸਿੰਘ ਅਨਜਾਨਾ,ਰਾਜ ਸਿੰਘ ਬਧੌਛੀ,ਗੁਰਪ੍ਰੀਤ ਸਿੰਘ ਰਣਬੀਰਪੁਰੀਆ,ਸ਼ਾਮ ਸਿੰਘ ਪ੍ਰੇਮ,ਅਵਤਾਰ ਸਿੰਘ ਬਾਬਾ,ਨਵਦੀਪ ਸਿੰਘ ਤੇਜੇ,ਜਸਵਿੰਦਰ ਜੱਸੀ,ਹਰਵਿਨ ਸਿੰਘ, ਕ੍ਰਿਸ਼ਨ ਲਾਲ ਧੀਮਾਨ,ਕ੍ਰਿਪਾਲ ਸਿੰਘ ਮੂਨਕ,ਇਕਬਾਲ ਦੀਪ ਸਿੰਘ, ਅਮਨਦੀਪ ਸਿੰਘ,ਸਤਪਾਲ ਅਰੋੜਾ ਆਦਿ ਨੇ ਵੰਨ ਸੁਵੰਨੀਆਂ ਲਿਖਤਾਂ ਪੜ੍ਹੀਆਂ। ਇਸ ਦੌਰਾਨ ਗੋਪਾਲ ਸ਼ਰਮਾ ਦੀ ਨਿਰਦੇਸ਼ਨਾ ਅਧੀਨ ਨਾਟਕ ਦਾ ਮੰਚਣ ਵੀ ਕੀਤਾ ਗਿਆ।

ਇਸ ਸਮਾਗਮ ਵਿਚ ਸ. ਊਧਮ ਸਿੰਘ, ਦਿਲਮੋਹਨ ਸਿੰਘ,ਸੁਖਵੰਤ ਕੌਰ,ਡਾ. ਹਰਪ੍ਰੀਤ ਸਿੰਘ ਰਾਣਾ,ਗੁਰਦਰਸ਼ਨ ਸਿੰਘ ਗੁਸੀਲ,ਸਜਨੀ,ਗੁਰਵਿੰਦਰ ਸਿੰਘ ਸੇਠੀ,ਗੁਰਿੰਦਰ ਸਿੰਘ ਪੰਜਾਬੀ,ਕੁਲਵਿੰਦਰ ਕੁਮਾਰ, ਬਲਜਿੰਦਰ ਕੁਮਾਰ ਬੱਲੀ ਆਦਿ ਵਿਸ਼ੇਸ਼ ਤੌਰ ਤੇ ਸ਼ਾਮਿਲ ਸਨ।ਮੰਚ ਸੰਚਾਲਨ ਜਨਰਲ ਸਕੱਤਰ ਵਿਜੇਤਾ ਭਾਰਦਵਾਜ ਨੇ ਬਾਖੂਬੀ ਨਿਭਾਇਆ।

# प्रैस विज्ञप्ति

दिनांक 07/04/2022 को सम्पूर्णानन्द संस्कृत विश्वविद्यालय में श्री सद्गुरु रामसिंह जी महाराज पीठ द्वारा राम नवमी के पावन पर्व पर 'भारतीय साधना में भक्ति तत्व गुरूवाणी के विशेष संदर्भ में' विषय पर आयोजित विशिष्ट व्याख्यान में मुख्य वक्ता लाल बहादुर शास्त्री राष्ट्रीय संस्कृत विश्वविद्यालय, नई दिल्ली के सांख्य दर्शन विभाग के अध्यक्ष प्रोफेसर मार्कण्डेय नाथ तिवारी ने कहा कि भक्ति शब्द में जो इ है वह शक्ति का द्योतक है। यह ठीक उसी प्रकार है जैसे शिव शक्ति से युक्त हैं अर्थात शिव शब्द में जो इ है वह भी शक्ति का द्योतक है। सिक्ख धर्म में भी जो भक्ति है वह एक ओर ईश्वर के प्रति पूर्ण समर्पण है तो दूसरी ओर अधर्मियों से सुरक्षा हेतु सशस्त्र शक्ति से सम्पन्न भी। सिक्ख धर्म की भक्ति हमारे वैदिक धर्म से बिल्कुल मिलती-जुलती है। जैसे भगवान राम धनुर्धारी भी हैं कृपा सिंधु भी हैं उसी प्रकार यह सिक्ख परम्परा भक्ति एवं शक्ति का सुभग संगम है यह सनातन धर्म से अलग नहीं है। सिक्ख धर्म के मूल को समझने की जरूरत है। गुरूवाणी पढ़ने से भी ज्ञात होता है कि उसमें भी राम, गोविंद,माधव हरि गोपाल आदि प्रभु नामवाचि शब्द अनेक बार आएं हैं। सात्विकता की प्राप्ति भक्ति से हो सकती है और वह भक्ति या तो गुरू की हो या ईश्वर की हो। गुरु ही हमें अज्ञान रूपी अन्धकार से ज्ञान रूपी प्रकाश की ओर ले जाता है। इसीलिए सिक्ख परम्परा में गुरू वाणी का संग्रह करके गुरुग्रंथ साहिब का निर्माण किया गया है। साथ ही यह भी माना गया कि ये गुरू की वाणी साक्षात ईश्वर की ही वाणी है। आगे व्याख्यान करते हुए उन्होंने कहा कि संत कबीर के ऊपर भी सिक्ख परम्परा का प्रभाव पड़ा था। उन्होंने भी अपनी रचनाओं में गुरु महिमा का गान किया है। सिक्ख धर्म लगभग 120 देशों में फैला हुआ है। सिक्ख परम्परा में केश,कंघा, कच्छ, कड़ा और कृपाण आदि पंच ककार की बात की गई है और इनका अलग अलग महत्व बताया गया है। जैसे 'कड़ा' को दाहिने हाथ में पहनने का अर्थ है कि सत्कर्म कीजिए। गलत कर्मों से निवृत्त होइए। सिक्ख धर्म में अमृत छकने की परम्परा है जिसका तात्पर्य गुरु के प्रति निष्ठा, गुरु के प्रति भक्ति ही है। कुल मिलाकर सिक्ख परम्परा हमारी वैदिक परंपरा से अभिन्न है। उसी प्रकार सिक्ख धर्म में राम , हरि, गोविन्द, माधव आदिप्रभु के नाम सिमरन के साथ गुरु की अनेकों स्तुतियां प्राप्त होती है। नाम संकीर्तन करने, सत्कर्म करने, और बाँटकर खाने अर्थात दान करने का उपदेश किया गया है। दान को तो इस परंपरा में अत्यंत आवश्यक बताया गया है । वास्तव में देखा जाए तो वैदिक धर्म के संरक्षण के लिए ही सिक्ख धर्म का उदय हुआ था। मुख्य अतिथि दर्शन संकायाध्यक्ष प्रोफेसर सुधाकर मिश्र ने कहा कि श्रद्धा जब परिपुष्ट होती है तभी भक्ति की प्रतिष्ठा होती है। मानव कल्याण के लिए भक्ति नौका के समान है। वैदिक धर्म की रक्षा में सिक्ख संप्रदाय का बहुत योगदान है। संचालन करते हुए डॉ रेणु द्विवेदी ने कहा कि गुरुवाणी में भक्ति तत्व प्रवाहित होता है।सिक्ख धर्म अपने आपको न केवल वैचारिक दृष्टि से ही अपितु वंशानुक्रम में भी भगवान राम का अनुवर्ती मानता है। दशम ग्रंथ में गुरु गोविन्द सिंह जी ने स्वयं को तथा गुरु नानक देव जी को प्रभु श्री राम के पुत्र लव और कुश का वंशज बताया हैंऔर अपने जन्म का उद्देश्य बताते हुए उन्होंने कहा कि मेरा जन्म ही धर्म की रक्षा के लिए हुआ है। 'हम इह काज जगत में आए धर्म हेत गुरुदेव पठाए'। अध्यक्षता करते हुए तुलनात्मक धर्म दर्शन विभाग के अध्यक्ष प्रोफेसर हरि प्रसाद अधिकारी ने कहा कि भक्त अपने आप को भगवान के प्रति समर्पित करते हुए अपने उद्धार और संसार के उद्धार की प्रार्थना करता है कि आप तो पापियों का भी उद्धार करते हैं तो मेरा उद्धार आपके सिवाय कौन कर सकता है।गुरु नानक वाणी में सर्वत्र प्रभु की कृपा अर्थात नदरि की चर्चा है। कार्यक्रम में मंगलाचरण शोध छात्र अखिलेश कुमार मिश्र ने किया। कार्यक्रम में डॉ. माधवी तिवारी, साहित्य संस्कृति संकायाध्यक्ष डॉ. विजय पाण्डेय, हरिशंकर चतुर्वेदी, प्रबोध जी, प्रतिभा रंजन, सपना कुमारी आदि लोग उपस्थित थे।




ਜਗਤ ਮਾਤਾ ਚੰਦ ਕੌਰ ਜੀ ਨਮਿਤ ਸਿਮਰਤੀ ਸਮਾਗਮ— 3 ਅਪ੍ਰੈਲ 2022, ਸ੍ਰੀ ਭੈਣੀ ਸਾਹਿਬ





ਸ੍ਰੀ ਸਤਿਗੁਰੂ ਉਦੈ ਸਿੰਘ ਜੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਹਸਪਤਾਲ ਵਿਖੇ ਨਵ-ਨਿਰਮਿਤ ਕੈਂਸਰ ਯੂਨਿਟ ਦਾ ਉਦਘਾਟਨ ਕਰਦੇ ਹੋਏ।




ਮੇਲਾ ਵਿਸਾਖੀ— ਅਰਦਾਸ ਵਿੱਚ ਸ਼ਾਮਿਲ
ਸ੍ਰੀ ਸਤਿਗੁਰੂ ਉਦੈ ਸਿੰਘ ਜੀ ਅਤੇ ਸਿੱਖ ਸੇਵਕ



ਵਿਸਾਖੀ ਦੇ ਮੇਲੇ 'ਤੇ ਹੋਏ ਸਮੂਹਿਕ ਅੰਨਦ ਕਾਰਜ

ਤਸਵੀਰਾਂ - ਸੂਰਤ ਪਾਲ ਸਿੰਘ

P.O. Regd. No. PB/JL-016/2021-2023 **WARYAM** Ladowali Road, Jalandhar -144001
Regd. RNI No. 26453/75 Revised Date of Publication - 24-04-2022 Date of Posting : 28-04-2022
Total Pages -52 **May-2022**



ਮਾਲਕ, ਐਡੀਟਰ ਤੇ ਪਬਲਿਸ਼ਰ ਰਜਵੰਤ ਕੌਰ ਨੇ ਰਾਜਿੰਦਰ ਸਿੰਘ ਦੇ ਵਾਈਟ ਕਰਾਸ ਪ੍ਰਿੰਟਰਜ਼ ਭਾਈ ਦਿਤ ਸਿੰਘ ਨਗਰ ਜਲੰਧਰ ਤੋਂ ਪ੍ਰਿੰਟ ਕਰਵਾ ਕੇ ਲਾਡੋਵਾਲੀ ਰੋਡ ਸਾਹਮਣੇ ਸੈਂਟਰਲ ਟਾਊਨ ਜਲੰਧਰ ਤੋਂ ਪ੍ਰਕਾਸ਼ਿਤ ਕੀਤਾ। ਫੋਨ : 0181-2222543- ਮੋਬਾਇਲ- 98143-18720



Owner, Editor & Publisher Rajwant Kaur got printed from Rajinder Singh's White Cross Printers, Bhai Dit Singh Nagar Jalandhar & got published at Ladowali Road, Opp. Central Town, Jalandhar City Ph.: 0181-2222543, Mob.: 98143-18720